ੴ ਵਾਹਿਗੁਰੂ ਜੀ ਕੀ ਫਤਹਿ ।

ਧਾਰਮਕ ਸਮਾਜਿਕ ਅਤੇ ਪੁਲੀਟੀਕਲ
ਕਵਿਤਾਵਾਂ ਦਾ ਸੰਗ੍ਰਹ ;

# ਹਸਦਾ ਬਾਦਸ਼ਾਹ

ਲੇਖਕ:—
ਸ੍ਰੀਮਾਨ ਭਾਈ ਸਾਹਿਬ ਭਾਈ ਜਥੇਦਾਰ ਦਿਆਲ
ਸਿੰਘ ਜੀ 'ਪਰਵਾਨਾ' ਪੰਜ ਗ੍ਰਾਈ ਕਲਾਂ
ਐਡੀਟਰ ਪੰਜਾਬੀ ਪ੍ਰਵਾਨਾ ਕੋਟਕਪੂਰਾ ।

ਪ੍ਰਕਾਸ਼ਕ

**ਪੰਜਾਬੀ ਪ੍ਰਵਾਨਾ ਪੁਸਤਕ ਭੰਡਾਰ**

ਪੰਜ ਗ੍ਰਾਈ ਕਲਾਂ ਐਂਡ ਕੋਟਕਪੂਰਾ ਜ਼ਿਲਾ (ਬਠਿੰਡਾ)

ਪਹਿਲੀ ਵਾਰ ੧੦੦੦ ਮੁੱਲ ੧।)

ੴ ਵਾਹਿਗੁਰੂ ਜੀ ਕੀ ਫਤਹਿ ।

ਧਾਰਮਕ ਸਮਾਜਿਕ ਅਤੇ ਪੁਲੀਟੀਕਲ
ਕਵਿਤਾਵਾਂ ਦਾ ਸੰਗ੍ਰਹ ;

# ਹਸਦਾ ਬਾਦਸ਼ਾਹ

ਲੇਖਕ:-
ਸ੍ਰੀਮਾਨ ਭਾਈ ਸਾਹਿਬ ਭਾਈ ਜਥੇਦਾਰ ਦਿਆਲ
ਸਿੰਘ ਜੀ 'ਪਰਵਾਨਾ' ਪੰਜ ਗ੍ਰਾਂਈ ਕਲਾਂ
ਐਡੀਟਰ ਪੰਜਾਬੀ ਪ੍ਰਵਾਨਾ ਕੋਟਕਪੂਰਾ ।

ਪ੍ਰਕਾਸ਼ਕ

ਪੰਜਾਬੀ ਪ੍ਰਵਾਨਾ ਪੁਸਤਕ ਭੰਡਾਰ

ਪੰਜ ਗ੍ਰਾਂਈ ਕਲਾਂ ਐਂਡ ਕੋਟਕਪੂਰਾ ਜ਼ਿਲਾ (ਬਠਿੰਡਾ)

ਪਹਿਲੀ ਵਾਰ ੧੦੦੦ ਮੁੱਖ ੧)

# ਸਮਰਪਨ

ਸਿਖ ਪੰਥ ਦੇ ਮਹਾਂ ਕਵੀ ਭਾਈ ਸਾਹਿਬ ਭਾਈ ਸੰਤੋਖ ਸਿੰਘ ਸਾਹਿਬ ਜੀ ਜਿਨ੍ਹਾਂ ਅਪਣਾ ਸਾਰਾ ਜੀਵਨ ਗੁਰੂ ਸਾਹਿਬਾਨ ਦੇ ਮਹਾਨ ਕਾਰਨਾਮੇ ਸੰਗ੍ਰਹ ਕਰਨ'ਚ ਲਾਇਆ ਉਨ੍ਹਾਂ ਨੂੰ ਬੜੀ ਸ਼ਰਦਾ ਅਤੇ ਸਤਿਕਾਰ ਸਹਿਤ

'ਪਰਵਾਨਾ''

Printed by
Chainan Lal Kakkar
Manager-Kanwal Printing Press
KOTKAPURA

# ਪੰਜਾਬੀ ਪ੍ਰਵਾਨਾ ਪੁਸਤਕ ਭੰਡਾਰ ਵਲੋਂ ਛਪੀਆਂ ਤੇ ਅਨ ਛਪੀਆਂ ਪੁਸਤਕਾਂ ਦਾ

# ਸੂਚੀ ਪੱਤਰ

**ਮਾਲਵੇ ਦੇ ਸਿਖ ਹੀਰੇ** ਸੰਪਾਦਿਕ ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੇਕੇ ਵਰਤਮਾਨ ਪਰੇਮੀ ਸਿੰਘਾਂ ਦੇ ਸੰਪੂਰਨ ਜੀਵਨ ਚਰਿਤ੍ਰ ਪੁਸਤਕ ਪੜਨ ਜੋਗ ਹੈ।

**ਸਿਖ ਪੰਥ ਪ੍ਰਕਾਸ਼** ਸੰਪਾਦਿਕ ਭਾਈ ਸਾਹਿਬ ਭਾਈ ਬਲਵੰਤ ਸਿੰਘ ਜੀ ਕੋਠਾਗੁਰੂ।

ਸਿਖ ਧਰਮ ਵਿਚੋਂ ਨਿਕਲੀਆਂ ਕੋਈ ੫੦ ਸੰਪ੍ਰਦਾਵਾਂ ਦੇ ਪੂਰੇ ੨ ਸਮਾਚਾਰ ਅਤੇ ਉਨ੍ਹਾਂ ਦੇ ਸੰਚਾਲਕਾਂ ਦੇ ਸੰਪੂਰਨ ਜੀਵਨ।

**ਨਿਰਭੈ ਸੇਵਕ** ਲੇਖਕ ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ ਪਰਸਿਧ ਅਕਾਲੀ ਲੀਡਰ ਸੁਰਗੀਯ ਗਿਆਨੀ ਜਾਗੀਰ ਸਿੰਘ ਜੀ ਰੋਡੇ ਦੀ ਅੰਤਲੇ ਸਵਾਸਾਂ ਤਕ ਕੀਤੀ ਪੰਥਕ ਸੇਵਾ ਸੰਪੂਰਨ ਜੀਵਨ ਸਮੇਤ

**ਅਦੁਤੀ ਸੇਵਕ** ਲੇਖਕ:—ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ ਸ੍ਰੀਮਾਨ ਜਥੇਦਾਰ ਦਿਆਲ ਸਿੰਘ ਜੀ 'ਪ੍ਰਵਾਨਾ' ਪੰਜ ਗਰਾਈ ਕਲਾਂ ਦਾ ਅੱਜ ਤਕ ਦਾ ਸੰਪੂਰਨ ਇਤਿਹਾਸ ਉਨ੍ਹਾਂ ਦੀਆਂ ਅਦੁਤੀ ਕੁਰਬਾਨੀਆਂ ਸਮੇਤ

**ਰੂਪ ਦੀਪ ਪਿੰਗਲ ਸਟੀਕ** ਟੀਕਾ ਕਾਰ ਗਿਆ-ਨੀ ਬਲਵੰਤ ਸਿੰਘ ਜੀ ਕੋਠਾਗੁਰੂ ਪਚੀ ਪਿੰਗਲਾ ਦੇ ਸਾਰ ਸਮੇਤ ਟੀਕਾ ਤਿਆਰ ਕੀਤਾ ਗਿਆ ਹੈ।

**ਹਸਦਾ ਬਾਦਸ਼ਾਹ** ਲੇਖਕ ਭਾ. ਸ. ਭਾ. ਦਿਆਲ ਸਿੰਘ ਜੀ 'ਪਰਵਾਨਾ' ਸਮਾਜਕ ਪੁਲੀਟੀਕਲ ਅਤੇ ਧਾਰਮਕ ਹਾਸ ਰਸ ਭਰਪੂਰ ਕਵਿਤਾਵਾਂ ਦਾ ਸੰਗਰਹ

**ਵਕਤ ਵੀਚਾਰ ਸਾਗਰ** ਲੇਖਕ ਗਿ. ਮੇਹਰ ਸਿੰਘ ਜੀ 'ਮਸਕੀਨ' ਵੈਦਕ ਧਰਮ ਅਤੇ ਗੁਰਮਤਿ ਵਾਕਫੀ ਭਰਪੂਰ ਪੁਸਤਕ ਜ਼ਰੂਰ ਪੜ੍ਹੋ।

**ਗੁਰੂ ਡੰਮ ਦਾ ਪੋਲ** ਦੇਹ ਧਾਰੀ ਗੁਰਤਾ ਦਾ ਖੰਡਨ

**ਸਰਵਨ ਪ੍ਰਬੋਧ** ਲੇਖਕ ਪੰਡਿਤ ਸ਼ੰਕ੍ਰ ਦਾਸ ਜੀ ਕੋਠਾ ਗੁਰੂ। ਪਿਤਰ ਭਗਤ ਸਰਵਨ ਦਾ ਸੰਪੂਰਨ ਜੀਵਨ ਚਰਿਤਰ

**ਬੁਧ ਭਗਵਾਨ** ਲੇਖਕ ਪੰਡਿਤ ਦੇਵੀ ਦਿਆਲ ਜੀ ਕੋਟਕਪੂਰਾ ਸਾਂਤੀ ਦੇ ਅਵਤਾਰ ਬੁਧ ਦਾ ਸੰਪੂਰਨ ਜੀਵਨ ਠੇਠ ਪੰਜਾਬੀ।

**ਇਨਕਲਾਬੀ ਵਾਰਾਂ** ਲੇਖਕ ਭਾ. ਸ. ਭਾ. ਦਿਆਲ ਸਿੰਘ ਜੀ 'ਪਰਵਾਨਾ'

ਮੰਗਾਣ ਦਾ ਪਤਾ:—

**ਪੰਜਾਬੀ ਪਰਵਾਨਾ ਪੁਸਤਕ ਭੰਡਾਰ**

ਪੰਜ ਗਰਾਈਂ ਕਲਾਂ ਐਂਡ ਕੋਟਕਪੂਰਾ ਜ਼ਿਲਾ ਬਠਿੰਡਾ (ਪੈਪਸੂ)

੧ ਓ ਵਾਹਿਗੁਰੂ ਜੀ ਕੀ ਫਤਹ ॥

# ਪ੍ਰਸ਼ੰਸਾ ਪੱਤ੍ਰ

{ ਲੇਖਕ:—ਸ੍ਰੀਮਾਨ ਗਿਆਨੀ ਬਲਵੰਤ ਸਿੰਘ ਜੀ ਪ੍ਰਧਾਨ
ਸਰੋਮਣੀ ਗੁਰਮਤਿ ਪਰਚਾਰਕ ਸਭਾ ਕੋਠਾਗੁਰੂ }

ਪੰਜਾਬੀ ਸੰਸਾਰ ਵਿਖੇ ਇਹ ਖਬਰ ਬੜੀ ਪ੍ਰਸੰਨਤਾ ਨਾਲ ਸੁਣੀ ਜਾਵੇਗੀ। ਕਿ 'ਪਰਵਾਨਾ' ਜੀ ਦੀਆਂ ਧਾਰਮਕ, ਸਮਾਜਿਕ. ਪੁਲੀਟੀਕਲ, ਹਾਸ ਰਸ ਭਰਪੂਰ ਇਕ ਕਵਤਾਵਾਂ ਦਾ ਸਮੂਹ ''ਹਰਦਾ ਬਾਦਸ਼ਾਹ'' ਦੇ ਨਾਂ ਥੱਲੇ ਪ੍ਰਕਾਸ਼ਤ ਹੋ ਗਿਆ ਹੈ। ਏਹ ਸੰਗ੍ਰਹ ਵੇਖ ਕਰਕੇ ਅਸੀਂ ਮਾਣ ਨਾਲ ਕਹਿ ਸਕਦੇ ਹਾਂ, ਕਿ 'ਪਰਵਾਨਾ' ਜੀ ਨੇ ਐਸ ਐਸ ਚਰਨ ਸਿੰਘ ਜੀ 'ਸ਼ਹੀਦ' ਦੀ ਘਾਟ ਨੂੰ ਪੂਰਿਆ ਕੀਤਾ ਹੈ।

ਜੇ ਕਰ ਅਸੀਂ 'ਪਰਵਾਨਾ ਜੀ' ਨੂੰ ਐਸ.ਐਸ ਚਰਨ ਸਿੰਘ ਜੀ 'ਸ਼ਹੀਦ' ਨਾਲੋਂ ਭੀ ਸ਼੍ਰੋਮਣੀ ਕਵੀ ਕਹਿ ਦੇਈਏ ਤਾਂ ਕੋਈ ਅਤਿ ਕਥਨੀ ਨਹੀਂ ਹਵੇਗੀ। ਮੈਂ ਤਾਂ ਏਹ ਭੀ ਕਹਿਣੋ ਸੰਕੋਚ ਨਹੀਂ ਕਰਦਾ, ਕਿ 'ਪਰਵਾਨਾ ਜੀ' ਵਰਤਮਾਨ 'ਪੰਜਾਬੀ ਸਾਹਿਤ' ਦੇ ਸ਼੍ਰੋਮਣ ਹਾਸ ਰਸ ਦੇ ਮਹਾਂ ਕਵੀ ਹਨ।

ਪਾਠਕ ਸੁਣਕੇ ਹੈਰਾਨ ਹੋਣਗੇ ਕਿ 'ਸ਼ਹੀਦ' ਦੀ ਰਚਨਾ 'ਚ ਕੇਵਲ ਹਸ ਰਸ ਦੀ ਪ੍ਰਧਾਨਤਾ ਹੋਂਦੀ ਹੈ ਪਰ 'ਪਰਵਾਨਾ ਜੀ' ਦੇ ਕਾਵਿ 'ਚ ਹਾਸ ਰਸ ਦੇ ਨਾਲ ਅਲੌਕਕ ਸਿਖਿਆ ਲੁਕੀ ਹੋਂਦੀ ਹੈ ਜੋ ਪਾਠਕ ਦੇ ਬਿਨ੍ਹਾਂ ਸੋਚੇ ਸਮਝੇ ਉਸ ਤੇ ਅਪਣਾ ਕਾਫ਼ੀ ਅਸਰ ਛਡ ਜਾਂਦੀ ਹੈ ਏਸ ਕਰਕੇ 'ਪ੍ਰਵਾਨਾ' ਜੀ ਲੋਕ ਕਵੀ ਹੋਣ ਦਾ ਮਾਣ ਪਰਾਪਤ ਕਰ ਚੁਕ ਹਨ।

ਅਸਲ ਗਲ ਤਾਂ ਏਹ ਹੈ ਕਿ ਜਿਨਾਂ ਹਾਸ ਰਸ ਦਾ ਸਾਹਿਤਯ 'ਪਰਵਾਨਾ ਜੀ' ਨੇ ਸਾਨੂੰ ਦਿਤਾ ਹੈ। ਸ਼ਾਇਦ ਕਿਸੇ ਹੋਰ ਪੰਜਾਬੀ ਕਵੀ ਨੇ ਨਾ ਦਿਤਾ ਹੋਵੇ। ਪਰ ਪਰਵਾਨਾ ਜੀ ਦੀਆਂ ਕਵਿਤਾਵਾਂ ਕਿਸੇ ਪੁਸਤਕ ਦੇ ਰੂਪ'ਚ ਸੰਗ੍ਰਹ ਨਹੀ ਹੋਈਆਂ। ਇਸ ਦਾ ਵੱਡਾ ਕਾਰਨ ਏਹ ਹੈ, ਕਿ ਆਪ ਕਈ ਰੁਝੇਵਿਆਂ ਦੇ ਨਾਲ ੨ ਅਪਣੇ ਜੀਵਨ ਤਤ੍ਹ ਨੂੰ 'ਪੰਥਕ ਸੇਵਾ'ਚ ਲਾਈ ਰਖਣਾ ਮੁਖ ਉਦੇਸ਼ ਸਮਝਦੇ ਹਨ। ਏਹੀ ਕਾਰਨ ਹੈ ਕਿ ਆਪ ਆਪਣੀ ਔਦੂੰ ਪੇਹਿਲੇ ਕੋਈ ਭੀ ਪੁਸਤਕ ਪੰਜਾਬੀ ਜੰਤਾ ਨੂੰ ਨਹੀ ਦੇ ਸਕੇ।

ਪਰ ਤਾਂ ਭੀ ਆਪ ਜੀ ਦੀ ਹਾਸ ਰਸ ਭਿੰਨੀ ਕਵਿਤਾ ਆਪ ਜੀ ਦੇ ਮਾਸਕ ਪਤ੍ਰ 'ਪੰਜਾਬੀ ਪਰਵਾਨੇ' ਰਾਹੀਂ ਪੰਜਾਬੀ ਸੰਸਾਰ'ਚ ਆਪਣੀ ਵਖਰੀ ਥਾਂਅ ਬਣਾ ਚੁਕੀ ਹੈ। ਪਰਵਾਨਾ ਜੀ ਦੀ ਸ਼ਬਦ ਚੋਣ ਅਤੇ ਲਿਖਣ ਢੰਗ ਅਪਣਾ ਵਖਰਾ ਹੈ।

'ਪਰਵਾਨਾ ਜੀ' ਦੀਆਂ ਕਈ ਕਵਿਤਾਵਾਂ ਸਾਡੇ ਪੁਰਾਤਨ ਸਿਖ ਇਤਿਹਾਸ ਤੋਂ ਤਿਆਰ ਕੀਤੀਆਂ ਹਨ। ਅਕਸਰ ਧਾਰਮਕ ਸਾਹਿਤਯ ਨੂੰ ਕਾਵਯ ਰੰਗਣ ਦੇਈਏ ਤਾਂ ਗਾਲਬਨ ਅਜੇਹੇ ਵਿਸ਼ੇ ਰੁਖੇ ਜੇਹੇ ਹੋ ਜਾਂਦੇ ਹਨ. ਪ੍ਰੰਤੂ ਪਰਵਾਨਾ ਜੀ ਦੀ ਜਾਦੂ ਲੇਖਣੀ ਦਾ ਵਿਸ਼ਾ ਪ੍ਰਭਾਵ ਸ਼ਾਲੀ ਅਤੇ ਦਿਲ ਚਸਪ ਹੁੰਦਾ ਹੈ, ਪਾਠਕ ਪੁਸਤਕ ਬੰਦ ਕਰਦਾ ੨ ਭੀ ਕਈ ੨ ਸਫੇ ਪੜ ਜਾਂਦਾ ਹੈ,

ਏਹ ਸਭ ਥੋਂ ਵਡਾ ਸਬੂਤ ਉਨ੍ਹਾਂ ਦੇ ਵਿਦਵਾਨ ਅਤੇ ਲੋਕ ਪ੍ਰੀਯ ਕਵੀ ਹੋਣ ਦਾ ਹੈ।

ਅੰਤ ਵਿਚ ਮੈਂ ਬੇਨਤੀ ਕਰਦਾ ਹਾਂ ਕਿ 'ਪਰਵਾਨਾ ਜੀ' ਹੋਰ ਪੁਸਤਕ ਭੀ ਪੰਜਾਬੀ ਸਾਹਿਤਯ ਵਿਚ ਲਿਖ ਕਰਕੇ ਪੰਜਾਬੀ ਭਾਸ਼ਾ ਦੀ ਸੇਵਾ ਕਰਨ ਗੇ।

੧੭—੧੨—੫੫
ਕੋਠਾਗੁਰੂ

ਗਿਆਨੀ ਬਲਵੰਤ ਸਿੰਘ
ਆਫ ਕੋਠਾਗੁਰੂ

# ਤਤਕਰਾ

| ਨੰਬਰ | ਲੇਖ | ਪੰਨਾ |
|---|---|---|
| ੨੫. | ਜਟ | ੩੩ |
| ੨੬. | ਜਾਟੜੇ | ੩੪ |
| ੨੭. | ਕੁਦਰਤੀ ਦਾਤਾ | ੩੫ |
| ੨੮. | ਜੱਟ ਤੇ ਜਾਟ ਅਤੇ (੨੬) ਜਾਟੜੇ | ੩੬ |
| ੩੦. | ਆਟੇ ਦੀ ਮੁਠ | ੩੭ |
| ੩੧, | ਲੁਟੂ | ੩੮ |
| ੩੨. | ਸ਼ਰਾਬ | ੩੯ |
| ੩੩. | ਭਲੱਣ | ੩੯ |
| ੩੪. | ਕੱਦ | ੪੦ |
| ੩੫. | ਰੇਲ ਸਫਰ | ੪੧ |
| ੩੬. | ਬਨਾਰਸੀ ਠੱਗ | ੪੨ |
| ੩੭. | ਦੋ ਅਥਰੂ | ੪੩ |
| ੩੮. | ਦੋ ਹਿੰਝੂ | ੪੪ |
| ੩੯. | ਸਾਡੀ ਖਾਤਰ ਗਿਠਕ ਥਾਂ | ੪੫ |
| ੪੦. | ਜੋਹਲ ਦੀ ਜਥੇਦਾਰੀ | ੪੮ |
| ੪੧. | ਘਰ ਤੋਂ ਭਜਿਆ ਸਾਧ | ੪੯ |
| ੪੨. | ਛੋਟੀ ਖੁਦਾਈ | ੫੦ |
| ੪੩. | ਤਖਤ ਜਾਂ ਤਖਤਾ | ੫੧ |
| ੪੪. | ਇਹ ਮੇਰੀ ਤਸਵੀਰ ਬਣਾਦੇ | ੫੨ |
| ੪੫. | ਗੁਰ ਨਾਨਕ ਰਾਜ | ੫੫ |
| ੪੬. | ਰਾਜ ਕਰੇਗਾ ਖਾਲਸਾ | ੫੬ |
| ੪੭. | ਭਵਜਲ ਦੀ ਵਾਰ | ੫੭ |
| ੪੮. | ਕਵੀ | ੫੮ |
| ੪੯. | ਮੇਰੀ ਜੋਹਲ ਦਾਤਣ | ੫੯ |

੧ਓ ਵਾਹਿਗੁਰੂ ਜੀ ਕੀ ਫਤਹ

# ਚੋਜੀ ਸ਼ਹਿਨਸ਼ਾਹ

ਤੇਰੇ ਦਰ ਉਤੇ ਜੇਹੜੇ ਆਏ ਨੇ ਭਿਖਾਰੀ ਬਣ,
ਕੀਤੇ ਮਾਲਾ ਮਾਲ ਅਤੇ ਭਰੀਆਂ ਤੈਂ ਝੋਲੀਆਂ
ਜਿਨ੍ਹਾ ਜਿਨ੍ਹਾਂ ਮਾਵਾਂ ਤੇਰੇ ਚਾਕਰ ਬਣਾਏ ਲਾਲ,
ਰਾਜ ਮਾਤਾ ਹੋਈਆਂ ਅਤੇ ਸਨ ਭਾਵੇਂ ਗੋਲੀਆਂ
ਤੇਰਿਆਂ ਨਿਸ਼ਾਨਿਆਂ ਦੇ ਤੇਰੇ ਹੀ ਜੁਆਨ ਸਿਖ,
ਤਾਨ ਤਾਨ ਛਾਤੀਆਂ ਨੂੰ ਖਾਂਦੇ ਵੇਖੇ ਗੋਲੀਆਂ
ਤੇਰੀ ਗਲੀ ਵਿਚ ਜੇਹੜਾ ਆਂਵਦਾ ਪ੍ਰੇਮੀ ਸਿਖ,
ਖ਼ੂਨ ਵਿਚ ਵੇਖਿਆ ਉਹ ਖੇਡਦਾ ਮੈਂ ਹੋਲੀਆਂ



# ਬਾਪੂ ਦੀਆਂ ਨਿਸ਼ਾਨੀਆਂ

ਬਾਪੂ ਕਹਿਣ ਵਾਲਿਆ ਓ, ਬਾਪੂ ਤੈਨੂੰ ਭੁਲਿਆ
ਬਾਪੂ ਤੇ ਭੁਲੇਖੇ ਕਿਸੇ, ਹੋਰ ਤੇ ਤੂੰ ਭੁਲਿਆ
ਕਾਨੂੰ ਚੁਕ ਤੁਰਿਓਂ ਤੂੰ ਛਟੀਆਂ ਬੇਗਾਨੀਆਂ ?
ਤੈਨੂੰ ਤੇਰੇ ਬਾਪ ਦੀਆਂ ਦਸਾਂ ਮੈਂ ਨਿਸ਼ਾਨੀਆਂ

ਇਹਦੇ ਸਿਰ ਟੋਪੀ ਅਤੇ ਉਹਦੇ ਸਿਰ ਤਾਜ ਹੈ ।
ਇਹਦੇ ਕੋਲ ਬਕਰੀ, ਤੇ ਉਹਦੇ ਕੋਲ ਬਾਜ ਐ
ਕਲਗੀ ਤੇ ਜਿਗਾ ਕ੍ਰਿਪਾਨ ਉਹੋ ਪੈਹਨਦਾ
ਸ਼ੌਕ ਦਰਬਾਰ ਲਾਕੇ ਉਹਨੂੰ ਨਿੱਤ ਬੈਹਨ ਦਾ

ਸੀਸ ਭੇਟ ਵਾਲੀ ਉਹ ਚੁਨਦਾ ਪੰਚਾਇਤ ਸੀ,
ਦੁਖੀ ਮਜ਼ਲੂਮਾਂ ਨਾਲ, ਉਸਦੀ ਹਮਾਇਤ ਸੀ,
ਉਸੇ ਦਾ ਮਿਸ਼ਨ ਜੋ ਪੰਚਾਇਤੀ ਏਹ ਰਾਜ ਐ
ਇਹਦੇ ਕੋਲੇ ਬੱਕਰੀ, ਉਹਦੇ ਕੋਲੇ ਬਾਜ ਐ

ਗਰੀਬਾਂ ਦੀ ਗਰੀਬੀ ਤੇ ਅਮੀਰਾਂ ਦੀ ਅਮੀਰਤਾ
ਸਾਗਰਾਂ ਦੇ ਵਾਂਗ ਉਹ ਰਖਦਾ ਗੰਭੀਰਤਾ
ਚਿੜੀਆਂ ਦੇ ਕੋਲੋਂ ਉਹੋ ਬਾਜਾਂ ਨੂੰ ਤੁੜਾਵੰਦਾ
ਸਵਾ ਸਵਾ ਲੱਖ ਨਾਲ, ਇਕ ਨੂੰ ਲੜਾਂਵਦਾ
ਊਚ ਨੀਚ ਵਾਲਾ ਉਥੇ, ਸਾਂਝਾ ਹੀ ਸਮਾਜ ਐ
ਇਹਦੇ ਕੋਲੇ ਬਕਰੀ, ਤੇ ਉਹਦੇ ਕੋਲੇ ਬਾਜ ਐ

ਉਹਦੇ ਕੋਲੇ ਖੰਡਾ ਐ, ਤੇ ਇਹਦੇ ਕੋਲ ਖੜੀਆਂ
ਭਾਰਤ ਅਖੰਡ, ਚ ਪਵਾਈਆਂ ਏਹਨੇ ਵੰਡੀਆਂ
ਏਹਨੇ ਚੇਲੇ ਬਾਲਿਆਂ ਦੇ ਲਈ, ਮਾਇਆ ਜੋੜੀ ਐ
ਸਤਲੁਜ ਵਿਚ ਉਹਨੇ, ਪਾਣੀ ਵਾਂਗ ਰੋੜ੍ਹੀ ਐ
ਪਾਰ ਲਾਈ ਹਿੰਦ ਉਹਨੇ, ਵਾਂਗਾਂ ਜਹਾਜ਼ ਐ
ਇਹਦੇ ਕੋਲ ਬੱਕਰੀ, ਤੇ ਉਹਦੇ ਕੋਲ ਬਾਜ ਐ

ਉਹਦੇ ਕੋਲੇ ਬਾਜ ਐ, ਤੇ ਇਹਦੇ ਕੋਲੇ ਬੱਕਰੀ
ਇਹਦੇ ਕੋਲੇ ਚਰਖਾ, ਤੇ ਉਹਦੇ ਕੋਲੇ ਚੱਕਰੀ
ਉਹਦੇ ਸੋਹਣੇ ਕੇਸ ਹੈ ਤੇ ਇਹਦੇ ਸਿਰ ਚੋਟੀ ਐ
ਉਸ ਦਾ ਕਛਹਿਰਾ ਅਤੇ, ਏਸ ਦੀ ਲੰਗੋਟੀ ਐ

ਇਹਾ ਓਹਦਾ ਦੋਹਾਂ ਦਾ ਇਓਂ, ਬਖਰਾ ਰਵਾਜ ਐ
ਇਹਦੇ ਕੋਲ ਬਕਰੀ, ਤੇ ਉਹਦੇ ਕੋਲ ਬਾਜ ਐ

ਇਹ ਲੱਸੀ ਪੀਂਵਦਾ ਸੀ, ਬੱਕਰੀ ਦੇ ਦੁਧ ਦੀ
ਦਿੰਦਾ ਸੀ ਖੁਰਾਕ ਉਹੋ, ਖਾਲਸੇ ਨੂੰ ਜੁਧ ਦੀ,

ਉਹਨੇ ਦੇਸ਼ ਕੌਮ ਲਈ ਕਹਾਇਆ ਚੌਹਾਂ ਲਾਲਾਂ ਨੂੰ
ਏਹ ਕਰ ਬੈਠਦਾ ਸੀ, ਭੁਖ ਹੜਤਾਲ ਨੂੰ

ਏਹ ਸੀ ਸਵਾਲੀ ਡਾਹਢਾ, ਉਹੋ ਬੇ ਮੁਥਾਜ ਐ
ਇਹਦੇ ਕੋਲ ਬੱਕਰੀ ਤੇ ਉਹਦੇ ਕੋਲ ਬਾਜ ਐ

ਛਡੋ ਸਾਰੇ ਝਗੜੇ ਤੇ ਪਾਵਣਾ ਕੀ ਝੇਰੜਾ ?
ਬਹੁਤੇ ਜੀਹਦੇ ਬਾਪ ਲੋਕੀ ਕਹਿਣ ਉਹਨੂੰ ਬੇਰੜਾ
ਬਹੁਤੀ ਕਰੇ ਨਿੰਦਿਆ ਓਹੋ ਜਾਤ ਨਹੀਂ ਮਨੁਖ ਦੀ
ਬਹੁਤੇ ਪੀਰਾਂ ਵਾਲਿਆਂ ਨੂੰ ਨੀਂਦਰ ਨਹੀਂ ਸੁਖ ਦੀ

ਬਹੁਤੇ ਧਰੇ ਧਿਆਨ ਉਹਦਾ ਸੌਰਦਾ ਦਾਨ ਕਾਜ ਐ
ਇਹਦੇ ਕੋਲ ਬੱਕਰੀ ਤੇ ਉਹਦੇ ਕੋਲ ਬਾਜ ਐ

ਪਿਤਾ ਵਾਲੀ ਪਾਗਲਾ ਤੂੰ ਭੁਲਿਆ ਨੁਹਾਰ ਨੂੰ
ਤੰਦਾ ਵਲ ਤਕੇਂ ਪਿਆ ਛਡ ਤਲਵਾਰ ਨੂੰ

ਛਡੇ ਸਨਬੰਧੀ ਸਾਰੇ ਆਵਦੀ ਤੈਂ ਜਦ ਦੇ
ਪਿਛ ਲੱਗ ਬੰਦੇ ਨੂੰ 'ਹਤੁਤ' ਕਹਿਕੇ ਸਦਦੇ

ਕਹੇ "ਪਰਵਾਨਾ" ਤੈਨੂੰ ਆਵੰਦੀ ਨ ਲਾਜ ਐ
ਇਹਦੇ ਕੋਲੇ ਬਕਰੀ ਤੇ ਉਹਦੇ ਕੋਲੇ ਬਾਜ ਐ

   

# ਖਾਲਸਾ ਪੰਥ

ਪ੍ਰਗਟ ਕੀਤਾ ਏਹ ਖੰਡੇ ਦੀ ਧਾਰ ਵਿਚੋਂ
ਜੰਗਾਂ ਵਿਚ ਏਹ ਜੋਹਰ ਦਿਖਾਨ ਵਾਲਾ
ਸ਼ਾਂਤ ਮਈ ਦਾ ਸਬਕ ਪੜ੍ਹਾਨ ਖਾਤ੍ਰ
ਇੰਜਨ ਛਾਤੀਆਂ ਉਤੋਂ ਲੰਘਾਨ ਵਾਲਾ
ਡੋਲੇ ਮੂਲ ਨਾ ਵਿਚ ਮਸੀਬਤਾਂ ਦੇ
ਨਾਲ ਸੀਸ ਦੇ ਸਿਰੜ ਨਿਵਾਨ ਵਾਲਾ
ਲਾਟਾਂ ਛਡਦੀ ਭਠੀ ਦੇ ਵਿਚ ਬਾਹ ਕੇ
ਵੇਖਿਆ ਗੀਤ ਅਜ਼ਾਦੀ ਦੇ ਗਾਨ ਵਾਲਾ
ਏਹ ਨੂੰ ਵੇਖਕੇ ਅਟਕ ਭੀ ਅਟਕ ਜਾਂਦਾ
ਧਾਵੇ ਬੋਲਦਾ ਜਦੋਂ ਸ੍ਰਕਾਰ ਬਣਕੇ
ਕੰਬ ਉਠਦੇ ਕਾਲਜੇ ਜਾਲਮਾ ਦੇ
ਜਦੋਂ ਨਿਕਲਦਾ ਬਾਹਰ ਬੁਖਾਰ ਬਣਕੇ

  

# ਦਿਲੀ

ਛਤਰ ਝੂਲਦੇ ਜਿਨ੍ਹਾਂ ਦੇ ਸਿਰਾਂ ਉਤੇ
ਕੈਰੋਂ ਪਾਂਡੋ ਸੀ ਕਦੇ ਸੁਲਤਾਨ ਏਥੇ
ਕਦੇ ਰਾਜ ਸੀ ਏਥੇ ਚੁਗੱਤਿਆਂ ਦਾ
ਰਾਜੇ ਹੁੰਦੇ ਸਨ ਕਦੇ ਚੁਹਾਨ ਏਥੇ
ਕਦੇ ਸ਼ੇਰ ਸ਼ਾਹ ਸੂਰੀ ਨੇ ਰਾਜ ਕੀਤਾ
ਤਖਤ ਬਹਿੰਦੇ ਸਨ ਕਦੇ ਪਠਾਣ ਏਥੇ
ਕਦੇ ਆਨ ਫਰੰਗੀਆਂ ਮੋਹਰ ਕੀਤੀ
ਮਨ ਮਾਨੀਆ ਪਏ ਚਲਾਨ ਏਥੇ

ਬਣੀ ਮੂਲ ਨ ਉਸ ਦਲੀਪ ਦੀ ਏਹ
ਨੀਂਹ ਏਸ ਦੀ ਹੱਥੀਂ ਟਕਾਈ ਜੀਹਨੇ
ਦੱਸੋ ਉਸਦੀ ਕਿਸ ਤਰ੍ਹਾਂ ਬਣੂੰ ਦਿੱਲੀ ?
ਇਕ ਇਟ ਵੀ ਚੁਕ ਨ ਲਾਈ ਜੀਨ੍ਹੇ
ਲਖਾਂ ਖੂਹਣੀਆਂ ਖਪੀਆਂ ਏਸ ਬਦਲੇ
ਕਈ ਖਪ ਗਏ ਸ਼ਾਹ ਦਾਤਾਰ ਏਥੇ
ਕਈ ਵਾਰ ਇਹ ਰਹੀ ਉਜਾੜ ਬਣਕੇ
ਕਦੇ ਸੰਘਣੇ ਬਣੇ ਬਜ਼ਾਰ ਏਥੇ
ਕਿਸੇ ਵੇਲੇ ਏਹ ਮਿਟੀ ਦੇ ਨਾਲ ਮਿਲਦੀ
ਕਦੇ ਉਸਰਦੇ ਕੁਤਬ ਮੀਨਾਰ ਏਥੇ
ਕਦ ਦਮੜੀ ਮੂਲ ਨ ਮਿਲੇ ਭਾਲੀ
ਕਦੇ ਰੁਲਦੇ ਲਾਲ ਜਵਾਹਰ ਏਥੇ
'ਪ੍ਰਵਾਨੇ' ਕਈਆਂ ਨੇ ਸਗਲ ਪਰਵਾਰ ਵਾਰੇ
ਬਾਜੀ ਕਈਆਂ ਨੇ ਸਿਰਾਂ ਦੀ ਲਾਈ ਏਥੇ
ਦਸੋ ਦਾਵਾ ਕੀ ਦਿੱਲੀ ਦਾ ਰਖਦੇ ਨੇ
ਜਿਨ੍ਹਾਂ ਹਿੰਙ ਨਾ ਫੜਕੜੀ ਲਾਈ ਏਥੇ

   

## ਬੀਮਾਂ

ਦੌਲਤ ਜੇਹੜੀ ਦਰਿਆ ਦੀ ਭੇਂਟ ਕੀਤੀ
ਉਨੂੰ ਚੋਰ ਨ ਕੋਈ ਚਕਾਰ ਖਾਵੇ
ਲੋਟੀ ਪਏ ਨਾ ਕੋਈ ਲੁਟੇਰਿਆਂ ਦੀ
ਉਚਕਾ ਚੌਧਰੀ ਨਹੀ ਸਰਕਾਰ ਖਾਵੇ
ਲੋਕੀ ਬੀਮਾਂ ਕਰਾਉਂਦੇ ਜ਼ਿੰਦਗੀ ਦਾ
ਆਖਣ ਮਰਣ ਦੇ ਪਿਛੋਂ ਪ੍ਰੀਵਾਰ ਖਾਵੇ

ਕਿਸ਼ਤਾਂ ਤਾਰਦੇ ਆਪਣੇ ਖੀਸਿਆਂ, ਚੋਂ
ਕੋਈ ਲੱਖ ਤੇ ਕੋਈ ਹਜ਼ਾਰ ਖਾਵੇ
ਕੋਈ ਆਖਦਾ ਮਿਲੇ ਏਹ ਮਾਪਿਆਂ ਨੂੰ
ਪੁਤਰ ਕਿਸੇ ਦਾ ਕਿਸ ਦੀ ਨਾਰ ਖਾਵੇ
ਕੋਈ ਆਖਦਾ ਮਿਲੇ ਸੁਸਾਇਟੀਆਂ ਨੂੰ
ਕੋਈ ਆਖਦਾ ਮੇਰਾ ਦਿਲ ਦਾਰ ਖਾਵੇ
ਕੋਈ ਆਖਦਾ ਲਾਵਾਂਗਾ ਕਾਲਜਾਂ ਤੇ
ਆਵੇ ਕੁੜਮ ਕਬੀਲਾ ਵਹੁ ਵਾਰ ਖਾਵੇ
ਕਲਗੀ ਵਾਲੇ ਨੇ ਆਖਿਆ ਅਸਾਂ ਪਿਛੋਂ
ਸਾਡਾ ਬੀਮਾਂ ਏਹ ਸੰਗਲ ਸੰਸਾਰ ਖਾਵੇ

   

# ਨਾ-ਸ਼ੁਕਰੀ ਦੁਨੀਆਂ

ਇਕ ਦਿਨ ਇਕ ਚੁਰਾਹੇ ਅੰਦਰ, ਕੋਈ ਆਲਮ ਬੈਠਾ ਰੋਵੇ
ਨਾ-ਸ਼ੁਕਰੀ ਇਸ ਦੁਨੀਆਂ ਅੰਦਰ, ਕਿਸ ਬਿਧ ਜੀਵਨ ਹੋਵੇ
ਜੋ ਚਾਟੜੇ ਪੜ੍ਹਨ ਅਸਾਥੋਂ, ਉਹੀ ਲਾਵਨ ਲੂਤੀ
ਜਾਵਨ ਲਗੇ ਚੁਕ ਲਜਾਵਨ, ਜਾਂ ਪਗੜੀ ਜਾਂ ਜੁਤੀ
ਜਿਸ ਵਿਚ ਪਾਕੇ ਖਾਣਾ ਖਾਵਨ, ਭੰਨ ਸੁੱਟਣ ਉਹ ਥਾਲੀ
ਜਿਸ ਮਾਂ ਨੇ ਏਹ ਪੈਦਾ ਕੀਤੇ, ਉਹਨੂੰ ਕਢਨ ਗਾਲੀ,
ਵਿਚ ਪਛਾੜੇ ਬੁਢੜਾਂ ਫਿਰਦਾ, ਪਾਣੀ ਦੀ ਘੁਟ ਭਾਲੇ
ਆਪ ਸਿਨੇਮਾ ਵੇਖਣ ਜਾਵਨ, ਮਦ ਵਿਚ ਹੋ ਮਤਵਾਲੇ
ਜੋ ਇਸ ਦੁਨੀਆਂ ਖਾਤਰ ਮਰਦਾ, ਉਸੇ ਨੂੰ ਹੀ ਏਹ ਮਾਰੇ
ਜਿਸ ਬੂਟੇ ਦੇ ਫਲ ਹੈ ਖਾਂਦੀ, ਕਟ ੨ ਉਸਨੂੰ ਡਾਰੇ
ਨਾ-ਸ਼ੁਕਰਾਂ ਦੀ ਦੁਨੀਆਂ ਅੰਦਰ ਕਿਉਂ ਇਹ ਆਲਮ ਆਇਆ
ਸੜ ਮੋਇਆ 'ਪਰਵਾਨਾ' ਉੱਤੇ, ਦੀਪਕ ਕਦਰ ਨ ਪਾਇਆ

 

# ਸ਼ੱਕੀ ਦੁਨੀਆਂ

ਆਪਨਾ ਆਪ ਮਟਾਈ ਜਾਵੇ
ਸਭੋ ਕੁਝ ਕੁਹਾਈ ਜਾਵੇ
ਜਿੰਦੜੀ ਘੋਲ ਘੁਮਾਈ ਜਾਵੇ
ਜਾਨ ਜੋਖੋਂ ਵਿਚ ਪਾਈ ਜਾਵੇ
ਤਦ ਇਸਨੂੰ ਇਤਵਾਰ ਨ ਆਵੇ
ਇਸ ਦੁਨੀਆਂ ਦਾ ਸ਼ਕ ਨ ਜਾਵੇ

   

ਭਾਵੇਂ ਕੋਈ ਵਜ਼ੀਰੀ ਛਡ
ਸ਼ਾਹਿਨ ਸ਼ਾਹੀ ਅਮੀਰੀ ਛਡੇ
ਸਕੀ ਸਾਝ ਸਕੀਰੀ ਛਡੇ
ਘਰ ਦੀ ਅਰਧ ਸਕੀਰੀ ਛਡੇ
ਤਦ ਵੀ ਖਲਕਤ ਊਜਾਂ ਲਾਵੇ
ਇਸ ਦੁਨੀਆਂ ਦਾ ਸ਼ਕ ਨ ਜਾਵੇ

   

ਉਹ ਵਿਚਾਰਾ ਚਬੇ ਦਾਣੇ
ਇਹ ਆਖਣ ਉਹ ਕਰੇ ਬਹਾਨੇ
ਤੀਰਾਂ ਵਾਂਗਰ ਮਾਰਨ ਤਾਹਨੇ
ਮਾਇਆ ਦੇ ਇਸ ਭਰੇ ਖਜਾਨੇ
ਸੀਨਾਂ ਭੀ ਕੋਈ ਫੋਲ ਦਿਖਾਵੇ
ਇਸ ਦੁਨੀਆਂ ਦਾ ਸ਼ਕ ਨ ਜਾਵੇ

  

ਕੋਈ ਆਖੇ ਫਿਰੇ ਇਕੱਲਾ
ਕੋਈ ਆਖੇ ਫਿਰਦੈ ਝੱਲਾ
ਲੁਟ ੨ ਇਸ ਨੇ ਮਾਲ ਸਵੱਲਾ
ਕਰ ਲੀਤੇ ਨੇ ਭਾਰੀ ਪੱਲਾ
'ਪਰਵਾਨਾ' ਆਪਣਾ ਤਨ ਜਲਾਵੇ
ਇਸ ਦੁਨੀਆਂ ਦਾ ਸ਼ਕ ਨ ਜਾਵੇ

   

## ਇਕੋ ਜੁਤੀ

ਪੈਰਾਂ ਖਾਤਰ ਬੂਟ ਸਵਾਂਦੇ
ਪੰਜ ਪੰਜ ਕਠੇ ਸੂਟ ਸਵਾਂਦੇ
ਜਿਸ ਦਿਨ ਤੋਂ ਹੈ ਵਿਆਹ ਕਰਵਾਇਆ
ਫਿਕਰਾਂ ਨੇ ਆ ਡੇਰਾ ਲਾਇਆ
ਐਸੀ ਆਕੇ ਕਿਸਮਤ ਸੁਤੀ
ਵਾਰੋ ਵਾਰੀ ਪਾਵਨ ਖਾਤ੍ਰ
ਦੋਂਹ ਜਣਿਆ ਦੇ ਇਕੋ ਜੁਤੀ

ਉਹੀ ਪਗ ਤੇ ਉਹੀ ਚੀਰਾ
ਉਹੀ ਪਲੰਗ ਤੇ ਉਹੀ ਪੀੜ੍ਹਾ
ਇਕੋ ਛੰਨਾ ਇਕੋ ਥਾਲੀ
ਇਕ ਪੰਗਤ ਇਕ ਕਨਾਲੀ
ਬੀਜ਼ ਬੈਠੇ ਏਹ ਫਸਲ ਕਰੁਤੀ
ਹੋਰ ਰਿਹਾ ਨ ਕੁਝ ਵੀ ਕੋਲੇ
ਦੋਹਾਂ ਜਣਿਆਂ ਦੇ ਇਕੋ ਜੁਤੀ

ਸੌਦਾ ਕਿਤੋਂ ਹੁਧਾਰ ਨਹੀਂ ਮਿਲਦਾ

ਭੇਦ ਸੁਨਾਈਏ ਕਿਸਨੂੰ ਦਿਲਦਾ
ਕਰਜੇ ਵਾਲੇ ਤੁਰਤ ਬਲਾਂਦੇ
ਇਕ ਆਂਦੇ ਤੇ ਇਕ ਮੁੜ ਜਾਂਦੇ
ਪ੍ਰਾਲਭਤ ਕਿਓਂ ਹੁਈ ਨਿਪੁਤੀ
ਫਾੜ ੨ ਪਈ ਸਿਰ ਤੇ ਪੈਂਦੀ
ਦੋਹਾਂ ਜਣਿਆਂ ਦੇ ਇਕੋ ਜੁਤੀ

   

## ਸਭ ਦਾ ਸਾਂਝਾ

ਜੈ ਜੈ ਕਾਰ ਤੇ ਖੁਸ਼ੀ ਦੇ ਨਾਦ ਵਜੇ
ਮਾਤਾ ਤ੍ਰਿਪਤਾ ਗ੍ਰਹ ਗੰਭੀਰ ਆਇਆ
ਭੈਣਾਂ ਦੇਣ ਮੁਬਾਰਕਾਂ ਨਾਨਕੀ ਨੂੰ
ਸੋਹਣਾ ਚੰਨ ਸੁਲਖਣਾਂ ਵੀਰ ਆਇਆ

ਗ੍ਰਹੀ ਆਖਦੇ ਵੱਡਾ ਰਨ ਹਿਸਾਬੀਆਂ ਚੋਂ
ਫਕਰ ਆਖਦੇ ਵੱਡਾ ਫਕੀਰ ਆਇਆ
ਕਾਜ਼ੀ ਆਖਦੇ ਵੱਡਾ ਨਿਵਾਜ਼ੀਆਂ, ਚੋਂ
ਪੰਡਿਤ ਆਖਦੇ ਗੰਗਾ ਦਾ ਨੀਰ ਆਇਆ

ਮੁਸਲਮ ਕਹਿਣ ਏਹ ਅਲਾ ਦਾ ਵਲੀ ਆਇਆ
ਹਿੰਦੂ ਆਖਦੇ ਏਹ ਰਘੂਵੀਰ ਆਇਆ
ਪੀਰੀ ਪੁਰ ਮੁਲਤਾਨ ਦੇ ਪੀਰ ਆਖਣ
ਸਾਥੋਂ ਵਧ ਏਹ ਪੀਰਾਂ ਦਾ ਪੀਰ ਆਇਆ

ਬਾਦਸ਼ਾਹਾਂ ਦੇ ਬੈਠ ਗਈ ਦਿਲਾਂ ਅੰਦਰ
ਦੌਲਤਵੰਦ ਕੋਈ ਵੱਡਾ ਅਮੀਰ ਆਇਆ
ਸਿਧ ਕਹਿਣ ਸਮਾਧੀਆਂ ਲਾਉਨ ਵਾਲੇ
ਅਸਾਂ ਲਈ ਏਹ ਘੱਤ ਵਹੀਰ ਆਇਆ

ਗਰਦਨ ਕਟਣੇ ਵਾਸਤੇ ਹਿੰਸਤਾ ਦੀ
ਫੜਕੇ ਗਿਜਾਨ ਦੀ ਹੱਥ ਸ਼ਮਸ਼ੀਰ ਆਇਆ
ਸਾਂਝੀ ਵਾਲ ਦਾ ਲੈ ਉਪਦੇਸ਼ ਆਇਆ
ਮੇਟਣ ਵਾਸਤੇ ਭਰਮ ਲਕੀਰ ਆਇਆ
ਚੋਹਾਂ ਵਰਨਾਂ ਦੇ ਆਣਕੇ ਤਾਰਨੇ ਨੂੰ
ਨਾਨਕ ਨਿਰੰਕਾਰ ਉਹ ਧਾਰ ਸਰੀਰ ਆਇਆ

## ਵਧਾਈ

ਰਿਸ਼ੀ ਮੁਨੀ ਜੋਗੀ ਅਤੇ,
ਪੀਰ ਤੇ ਪੈਗੰਬਰਾਂ ਨੂੰ
ਭੇਜ ੨ ਰੱਬ ਏਸ
ਭੂਮੀ ਉਤੇ ਹਾਰਿਆ;
ਜੇਹੜਾ ੨ ਆਇਆ ਉਸ
ਆਪਣਾ ਜਪਾਇਆ ਨਾਮ
ਸਤਿ ਕਰਤਾਰ ਉਸ
ਮਨ ਤੋਂ ਵਸਾਰਿਆ
ਕੰਨ ਪੜਵਾਏ ਕਿਸੇ
ਬੁਤ ਹੀ ਬਨਾਇ ਕਿਸੇ
'ਅਹੰ ਬ੍ਰਹਮ ਅਸਮੀ, ਹੈ
ਆਪ ਨੂੰ ਚਤਾਰਿਆ
ਮਾਨ ਵਡਿਆਈ ਵਿਚ
ਪੈਗੇ ਉਹ ਸਿਆਣੇ ਸਭੇ
ਜਿਸ ਲਈ ਆਏ ਉਹੋ
ਕਾਜ ਨ ਸਵਾਰਿਆ;
ਦੁਖ ਭਰੀ ਅਵਾਜ ਨਾਲ

ਭੂਮੀ ਨੇ ਪੁਕਾਰ ਕੀਤੀ
ਪਾਪੀਆਂ ਦਾ ਭਾਰ ਮੈਥੋਂ
ਜਾਵੇ ਨ ਸਹਾਰਿਆ
ਸਦ ਕੇ ਮੁਦੱਬਰਾਂ ਨੂੰ
ਹਰੀ ਦਰਬਾਰ ਲਾਇਆ
ਸਭਨਾਂ ਦੇ ਸਾਵੇਂ ਏਹ
ਸੁਖਨ ਉਚਾਰਿਆ;
ਜੇਹਿੜੇ ੨ ਭੇਜੇ ਉਨ੍ਹਾਂ
ਕਛੂ ਨਾ ਸਵਾਰੇ ਕਾਜ
ਹੁਣ ਸੁਤ ਆਪਣਾ ਮੈਂ
ਭੇਜਣਾ ਵਿਚਾਰਿਆ,
ਗੋਦ ਮਾਤਾ ਗੁਜਰੀ ਦੀ
ਪਟਨੇ ਸ਼ਹਿਰ ਵਿਚ
ਪੋਹ ਸੁਦੀ ਸਤਵੀਂ
ਅਵਤਾਰ ਗੁਰਾਂ ਧਾਰਿਆ
ਧੰਨ ੨ ਕਰੇ ਧਰੁ
ਅਕਾਸ਼ ਭੀ ਝੁਕਾਏ ਸੀਸ
ਹੋਵੇ ਜੈ ਜੈ ਕਾਰ ਅਤੇ
ਕਿਨੀ ਰੁਸ਼ਨਾਈ ਐ
ਪੱਛਮ ਨੂੰ ਛਡ ਕੋਈ
ਪੂਰਬ ਨਵਾਵੇ ਮਾਬੁ
ਪਟਨੇ ਦੇ ਵਿਚ ਆਖੇ
ਰੱਬੀ ਜੋਤ ਆਈ ਐ
ਸੰਤ ਉਭਾਰਨੇ ਤੇ
ਦੁਸ਼ਟਾਂ ਦੇ ਤਾਰਨੇ ਨੂੰ
ਰਾਜ ਅਤੇ ਜੋਗੀ ਦੋਵੇਂ
ਨਾਲ ਏਹ ਲਿਆਈ ਐ

ਜੀਹਦੀ ਜਾਤ ਕੁਲ ਵਿਚ
ਆਈ ਨ ਸਰਦਾਰੀ ਕਦੇ
ਉਹਨਾਂ ਮਜ਼ਲੂਮਾ ਤਾਈਂ
ਦੀਨੀ ਪਾਤਸ਼ਾਹੀ ਐ,

ਅੰਮ੍ਰਤ ਛਕਾ ਕੇ ਸਾਨੂੰ
ਗਿਦੜਾਂ ਤੋਂ ਸ਼ੇਰ ਕੀਤਾ
ਮੁਰਦੀਆਂ ਰੂਹਾਂ ਦੇ ਵਿਚ
ਜਾਨ ਉਨ੍ਹੇ ਪਾਈ ਐ,

ਹਾਥੀਆਂ ਦੇ ਨਾਲ ਇਕ,
ਸਿੰਘ ਨੂੰ ਲੜਾਇਆ ਉਨ੍ਹੇ
ਸੇਵਕਾਂ ਨੇ ਸੀਨਿਆਂ ਤੇ
ਰੈਫਲ ਅਜ਼ਮਾਈ ਐ,

ਪਿਤਾ ਵਾਰ ਪੁਤ ਵਾਰ,
ਵਾਰ ਪ੍ਰਵਾਰ ਸਾਰਾ
ਆਪਣੀ ਵੀ ਜਾਨ ਉਨ੍ਹੇ
ਦੇਸ ਤੋਂ ਘੁਮਾਈ ਐ

ਭਾਗਾਂ ਵਾਲੇ ਦਿਨ ਅਤੇ
ਪੋਹ ਸੁਦੀ ਸਤਵੀਂ ਦੀ
ਕਹੋ 'ਪਰਵਾਨਾ' ਸਾਰੇ
ਪੰਥ ਨੂੰ ਵਧਾਈ ਐ

   

## ਸਾਵਨ ਝੜੀਆਂ

ਲੈ ਸਿਰ ਤੇ ਲਾਲ ਦੁਪਟੇ ਨੂੰ
ਮਝ ਕੋਲੇ ਕੀਤਾ ਕਟੇ ਨੇ

ਅਜਾਂ ਹੱਥ ਪਾਇਆ ਸੀ ਮਟੇ ਨੂੰ
ਆ ਸਤੇ ਸੁਧਾ ਭੁਲਾਈਆ ਨੇ
ਮੇਰਾ ਦੁਧ ਵਚਾਲੇ ਰਹਿ ਗਿਆ ਨੀ
ਸਾਵਨ ਨੇ ਝੜੀਆਂ ਲਾਈਆਂ ਨੇ
ਕੋਈ ਬੁਲਬੁਲ ਗੀਤ ਸੁਨਾਂਦੀ ਐ
ਕੋਈ ਕੋਇਲ ਰਾਗ ਅਲਾਉਂਦੀ ਐ
ਗਿਧੇ ਵਿਚ ਨਾਚ ਵਖਾਉਂਦੀ ਐ
ਤੇ ਮੋਰਾਂ ਪੈਹਿਲਾਂ ਪਾਈਆਂ ਨੇ
ਅੱਜ ਆਈ ਰੁਤ ਬਹਾਰ ਕੁੜੇ
ਸਾਵਨ ਨੇ ਝੜੀਆਂ ਲਾਈਆਂ ਨੇ
ਖੁਸ਼ੀ ਹੈ ਕੁਲ ਕਿਸਾਨਾਂ ਨੂੰ
ਤੇ ਸੁੰਦ੍ਰ ਸ਼ੈਲ ਜਵਾਨਾਂ ਨੂੰ
ਚਾਅ ਚੜਿਆ ਕੁਲ ਰਕਾਨਾਂ ਨੂੰ
ਪਿਪਲਾਂ ਤੇ ਪੀਂਘਾਂ ਪਾਈਆਂ ਨੇ
ਮੇਰੀ ਪੀਂਘ ਹੁਲਾਰੇ ਖਾਂਦੀ ਐ
ਸਾਵਨ ਨੇ ਝੜੀਆਂ ਲਾਈਆਂ ਨੇ
ਮੇਰਾ ਦੇਖ ਦੁਪਟਾ ਸਿਰ ਦਾ ਨੀ
ਪਿਆ ਜਲੇ ਜੇਠ ਦਾ ਹਿਰਦਾ ਨੀ
ਬੁੜ ਬੁੜ ਕਰਦਾ ਫਿਰਦਾ ਨੀ
ਏਹ ਲਾਲ ਵਹੁਟੀਆਂ ਆਈਆਂ ਨੇ
ਮੈਨੂੰ ਘੁੰਗਟ ਕਢਣਾ ਪੈ ਗਿਆ ਨੀ
ਸਾਵਨ ਨੇ ਝੜੀਆਂ ਲਾਈਆਂ ਨੇ
ਜੇ ਲੈ ਆਵੇਂਗਾ ਚੂੜੀਆਂ
ਤਾਂ ਗਲਾਂ ਹੋਵਨ ਗੂੜੀਆਂ
ਨਹੀਂ ਰਾਤੀ ਪੈਣ ਪਥੂੜੀਆਂ
ਏਹ ਈਨ੍ਹਾਂ ਉਸ ਮਨਾਈਆਂ ਨੇ
[illegible]

ਸਾਵਨ ਨੇ ਝੜੀਆਂ ਲਾਈਆਂ ਨੇ

ਦਿਨ ਰਾਤ ਬੰਬੀਹਾ ਬੋਲੇ ਨੀ
ਮੇਰਾ ਡਗ ਮਗ ਜੀਆ ਡੋਲੇ ਨੀ
ਚੰਨ ਆ ਗਿਆ ਬਦਲਾਂ ਓਹਲੇ ਨੀ
ਤੇ ਸ਼ਾਮ ਘਟਾ ਚੜ੍ਹ ਆਈਆਂ ਨੇ
ਪੀਆ ਬਿਨ ਰਾਤ ਹਨੇਰੀ ਏ
ਸਾਵਨ ਨੇ ਝੜੀਆਂ ਲਾਈਆਂ ਨੇ

ਬਿਰਹੋਂ ਦੀ ਤੇਜ ਅਟਾਰੀ ਏ
ਘਰ ਥੋੜ ਨਹੀਂ ਸਰਦਾਰੀ ਏ
ਪੀਆਂ ਬਿਨ ਬੜੀ ਲਚਾਰੀ ਏ
ਮਾਹੀ ਦੀਆਂ ਯਾਦਾਂ ਆਈਆਂ ਨੇ
ਮੈਂ ਲਿਖ "ਪਰਵਾਨਾ" ਪਾਇਆ ਏ
ਸਾਵਨ ਨੇ ਝੜੀਆਂ ਲਾਈਆਂ ਨੇ

   

## ਦੋ ਅਖੀਆਂ

ਤਲੀਆਂ ਨੂੰ ਚੂਡ ਭਾਵੇਂ ਗੋਡਿਆਂ ਨੂੰ ਚੂਡ ਕਾਗਾ,
ਖਾ ਲੈ ਸਾਰਾ ਮਾਸ ਤੇਝ ਭਾਵੀ ਤੇਜ ਨਖੀਆਂ
ਲੱਕ ਤਾਂਈ ਚੂਡ ਭਾਵੇਂ ਫਿਫਰੇ ਵੀ ਚੂਡ ਮੇਰੇ
ਖਾਣਾਂ ਨਹੀਂ ਤਰਸ ਤਾਂ ਤੂੰ ਜਾ ਲੈ ਦੋਵੇਂ ਵਖੀਆਂ
ਹੱਥਾਂ ਦੀਆਂ ਨਾੜਾਂ ਨੂੰ ਭੀ, ਮੋਢਿਆਂ ਦੇ ਤਾਂਈ ਖਾ ਲੈ
ਰਗਾਂ ਕੇਹਿੜਾ ਕਾਗਾਂ ਮੈਂ ਲਕੋਕੇ ਤੈਥੋਂ ਰਖੀਆਂ
ਸਾਂਈ ਦੇ ਦੀਦਾਰ ਵਾਲੀ ਆਸ ਹੈ ਘਨੇਰੀ ਮੈਨੂੰ
ਕਹੇ 'ਪਰਵਾਨਾ' ਏਹ ਨ ਛੇੜੀਂ ਦੋਵੇਂ ਅਖੀਆਂ

# ਬੀ ਕਲਾਸ ਦੀ ਮੰਜੀ

ਮੈਂ ਕਿਸੇ ਦਾ ਕੀ ਗਵਾਇਆ
ਇਕ ਕਾਲਾ ਤਵਾ ਵਖਾਇਆ
ਕਰੀ ਵਜ਼ੀਰਾਂ ਰੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਫੌਜਾਂ ਵਾਲਿਆ ਨਾਲ ਯਰਾਨੇ
ਬੁੜ੍ਹਾ ਘਰਾਂਟੀ ਘਰੇ ਨ ਦਾਣੇ
ਕੰਘੀ ਕਰਦੀ ਗੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਬ੍ਰਹਮਣਾ ਮਿਲਕੇ ਬਣਤ ਬਣਾਈ
ਕਰਮ ਧਰਮ ਦੀ ਰੀਝ ਜੋ ਆਈ
ਭਜੀ ਟੁਟੀ ਲੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਚੜ੍ਹੀ ਬਾਣੀਆਂ ਤਾਂਈ ਲਾਲੀ
ਜੇਹਲਾਂ ਅੰਦ੍ਰ ਆਉਣ ਅਕਾਲੀ
ਪੰਦ੍ਰਾਂ ਦੇ ਘਰ ਪੰਞੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਇਕ ਨੀਂਵੀਂ ਇਕ ਉਚੀ ਬਾਹੀ
ਦੋਹਾਂ ਪਾਵਿਆਂ ਨੂੰ ਰਸੀ ਪਾਈ
ਦੂਜੇ ਫਾਲ ਬਰੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਰੱਦੀ ਰਾਸ਼ਨ ਮਾੜੇ ਆਟੇ
ਪਾਟੇ ਭੂਰੇ ਗੰਦੇ ਬਾਟੇ
ਹਰ ਗਲ ਵਲੋਂ ਵੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਲੂੰਬੜ ਲਿਚੀ ਖੇਡਨ ਖੇਲ
ਨਾਹਿਰੂ ਅਤੇ ਨਾਲ ਪਟੇਲ
ਚਾਲ ਚਲਨ ਸਤ ਰੰਗੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਜੇਹਿਲਾਂ ਅੰਦਰ ਆਪ ਜੇ ਜਾਂਦੇ
ਨਾ ਕੁਛ ਮਿਲੇ ਤਾਂ ਸ਼ੋਰ ਮਚਾਂਦੇ
ਲ਼ਾਹਵਣ ਦਿਲਦੀ ਡੰਝੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਸਰਾਂਨੇ ਵਲੋਂ ਦੱਬਾਂ ਪਾਵੇ
ਪੈਂਦ ਵਲੋਂ ਉਹ ਸਿਰ ਨੂੰ ਆਵੇ
ਸੋੜੀ ਜਿਉਂ ਘੜਵੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

ਚਾਰੇ ਪਾਵ ਨ ਪੈਰ ਸਹਾਰਨ
ਘੋੜੇ ਵਾਂਗ ਦਲਤੇ ਮਾਰਨ
ਦਿੰਦੇ ਰਹਿਣ ਚਲੰਜੀ ਵੇਖ
ਮੇਰੀ ਬੀ–ਕਲਾਸ ਬੀ ਮੰਜੀ ਵੇਖੋ

ਵਾਨ ਪੁਰਾਣਾ ਚੌੜੇ ਸੰਘੇ
ਜੁਆਕ ਸਬੂਤਾ ਵਿਚ ਦੀ ਲੰਘੇ
ਖੋਲ ਗਈ ਛਕਵੰਜੀ ਵੇਖੋ
ਮੇਰੀ ਬੀ–ਕਲਾਜ ਦੀ ਮੰਜੀ ਵੇਖੋ

ਮੈਨੂੰ ਮੰਜੀ ਦਾ ਨਹੀਂ ਰੋਸ
ਭਲਕੇ ਸਾਨੂੰ ਦੇਣ ਨ ਦੋਸ਼
'ਪਰਵਾਨੇ' ਕਰਨ ਦਗੰਜੀ ਵੇਖੋ
ਮੇਰੀ ਬੀ–ਕਲਾਸ ਦੀ ਮੰਜੀ ਵੇਖੋ

   

---

† ਏਹ ਕਵਿਤਾ ੧੯੪੯ ਈ: ਨੂੰ ਮਹਿੰਦਰ ਗੜ੍ਹ ਦੀ ਜੇਹਲ ਅੰਦਰ ਲਿਖੀ

# ਨਨਕਾਣੇ ਦੀ ਯਾਦ

ਮਾਇਆ ਮਿਲੇ ਅਮੀਰੀ ਅੰਦਰ, ਭਾਵੇ ਵੇਸ ਫਕੀਰੀ ਅੰਦਰ
ਬੈਠੋ ਕਦੇ ਦੁਕਾਨਾਂ ਅੰਦਰ, ਉਠੋ ਵੀ ਅਸਮਾਨਾਂ ਅੰਦਰ
ਗਮੀ ਖੁਸ਼ੀ ਤੇ ਹਾਸੇ ਅੰਦਰ, ਆਖੋਂ ਨਿੱਤ ਅਰਦਾਸੇ ਅੰਦਰ
ਹੈ ਜਾਣਾ ਅਸਲ ਟਕਾਣੇ ਨੂੰ
ਉਠਦੇ ਬੈਂਦੇ ਪੈਂਦੇ ਸੌਂਦੇ ਯਾਦ ਰਖੋ ਨਨਕਾਣੇ ਨੂੰ



ਬਿਨ ਨਨਕਾਣੇ ਜੀਵਨ ਕਾਹਦਾ ?
ਪੈਹਨਣ ਖਾਣ ਤੇ ਪੀਵਨ ਕਾਹਦਾ ?
ਸੋਮੇ ਬਿਨ ਨਦੀ ਨਾਲੇ ਕਿਥੋਂ ?
ਪੇੜ ਨਹੀਂ ਤਾਂ ਡਾਹਲੇ ਕਿਥੋਂ ?
ਜਿਥੋਂ ਇਹ ਤਕਦੀਰਾਂ ਬਣੀਆਂ
ਤੇਜ਼ ਤੇਜ਼ ਸ਼ਮਸ਼ੀਰਾਂ ਬਣੀਆਂ
ਢਾਹਿਆ ਮੁਗਲ ਫਸਾਨੇ ਨੂੰ
ਉਠਦੇ ਬੈਹਿੰਦੇ ਪੈਂਦੇ ਸੌਂਦੇ ਯਾਦ ਰਖੋ ਨਨਕਾਣੇ ਨੂੰ

ਹਿੰਦੂ ਕਹਿੰਦੇ ਸਾਡੀ ਗੰਗਾ
ਹਰੀ ਦਵਾਰ ਦਾ ਨ੍ਹਾਵਣ ਚੰਗਾ
ਮੁਸਲਮ ਕਹਿੰਦੇ ਸਾਡਾ ਮੱਕਾ
ਅਸਲ ਅਮਾਨ ਉਸ ਤੇ ਪੱਕਾ
ਤੁਸੀਂ ਕਹੋ ਨਨਕਾਣਾ ਸਾਡਾ
ਉਥੇ ਅਸਲ ਟਿਕਾਣਾ ਸਾਡਾ
ਜਾਣਾਂ ਵਤਨ ਪੁਰਾਣੇ ਨੂੰ
ਉਠਦੇ ਬੈਹਿੰਦੇ ਪੈਂਦੇ ਸੌਂਦੇ ਯਾਦ ਰਖੋ ਨਨਕਾਣੇ ਨੂੰ

ਸੀਸ ਤਲੀ ਤੇ ਧਰਨਾ ਪੈਜੇ
ਵਿਚ ਦਰਿਆਵਾਂ ਤਰਨਾ ਪੈਜੇ

ਸੂਲੀ ਉਪਰ ਚੜ੍ਹਨਾ ਪੈ ਜੇ
ਤੱਠਾਂ ਦੇ ਵਿਚ ਸੜਨਾ ਪੈ ਜੇ
ਜੇ ਕੋਈ ਅਗੋਂ ਅੜਚਨ ਡਾਹਵੇ
ਉਸ ਨੂੰ ਲਾਭੇ ਕਰ ਦਖਲਾਵੇ
ਦਿਓ ਅਸ਼ੀਰਵਾਦ 'ਪਰਵਾਨੇ' ਨੂੰ
ਉਠਦੇ ਬੈਹਿੰਦੇ ਪੈਂਦੇ ਸੌਂਦੇ ਯਾਦ ਰਖੋ ਨਨਕਾਣੇ ਨੂੰ

   

# ਮੁਸਲਮਾਨ ਦੀ ਯਾਰੀ ਚੰਗੀ

ਖਾਰੇ ਗੁੜ ਦੀ ਭੇਲੀ ਨਾਲੋਂ, ਮਿਠਾ ਇਕ ਪਤਾਸਾ ਚੰਗਾ
ਵਹਿਮਾਂ ਭਰੇ ਅਕਾਲੀ ਨਾਲੋਂ, ਸਮਝੋ ਇਕ ਮਹਾਸ਼ਾ ਚੰਗਾ
ਜਿਸ ਬੰਦੇ ਦਾ ਬੋਲ ਨ ਕੋਈ, ਉਹ ਤੋਂ ਛੁਟੜ ਨਾਰੀ ਚੰਗੀ
ਫਿਰਕਾ ਪ੍ਰਸਤ ਮਹਾਸ਼ੇ ਨਾਲੋਂ, ਮੁਸਲਮਾਨ ਦੀ ਯਾਰੀ ਚੰਗੀ
ਨਿੱਤ ਦੇ ਸਿਖ ਸ਼ਰਾਬੀ ਨਾਲੋਂ, ਬਾਂਦਰ ਕੋਲ ਬਹਾਣਾ ਚੰਗਾ
ਹੁਕਾ ਪੀਣੇ ਹਿੰਦੂ ਨਾਲੋਂ, ਭੰਗੀ ਹੱਥੋਂ ਖਾਣਾ ਚੰਗਾ
ਟੁਟੀ ਫੁਟੀ ਲਾਰੀ ਨਾਲੋਂ, ਸੰਢੇ ਦੀ ਅਸਵਾਰੀ ਚੰਗੀ
ਫਿਰਕਾ ਪ੍ਰਸਤ ਮਹਾਸ਼ੇ ਨਾਲੋਂ, ਮੁਸਲਮਾਨ ਦੀ ਯਾਰੀ ਚੰਗੀ
ਗੁਝਲਾਂ ਭਰੀ ਅਜਾਦੀ ਨਾਲੋਂ, ਸਮਝ ਲਵੋ ਗੁਲਾਮੀ ਚੰਗੀ
ਨਿੱਤ ੨ ਦੀ ਚਿਰ ਚਿਰ ਨਾਲੋਂ, ਇਕ ਵਾਰ ਬਦਨਾਮੀ ਚੰਗੀ
ਦਗੇ ਬਾਜ਼ ਉਸ ਦੋਸਤ ਨਾਲੋਂ, ਨਾਗੀ ਦੀ ਪਟਿਆਰੀ ਚੰਗੀ
ਫਿਰਕਾ ਪ੍ਰਸਤ ਮਹਾਸ਼ੇ ਨਾਲੋਂ, ਮੁਸਲਮਾਨ ਦੀ ਯਾਰੀ ਚੰਗੀ
ਜਿਸ ਦਾ ਕੋਈ ਅਸੂਲ ਨ ਹੋਵੇ, ਓਸ ਤੋਂ ਕੌਡੀ ਕਾਨੀ ਚੰਗੀ
'ਜੀ ਹਜ਼ੂਰੀਏ ਬੰਦੇ' ਨਾਲੋਂ, ਸਮਝੋ ਇਕ ਸੁਆਣੀ ਚੰਗੀ
'ਪਰਵਾਨੇ' ਐਸੀ ਪਗੜੀ ਨਾਲੋਂ ਸਿਰ ਤੇ ਲਈ ਫਲਕਾਰੀ ਚੰਗੀ
ਫਿਰਕਾ ਪ੍ਰਸਤ ਮਹਾਸ਼ੇ ਨਾਲੋ, ਮੁਸਲਮਾਨ ਦੀ ਯਾਰੀ ਚੰਗੀ

# ‡ ਹੱਡ ਬੀਤੀ ‡

ਤੁਸੀਂ ਬੈਠੇ ਸਿਆਣੇ ਸਿਆਣੇ
ਬਿਰਧ ਜੁਆਨ ਤੇ ਬਾਲ ਨਿਆਣੇ
ਹਡ ਬੀਤੀ ਇਕ ਗਲ ਸੁਣਾਵਾਂ
ਝੂਠ ਨਹੀਂ ਮੈ ਮੂਲ ਅਲਾਵਾਂ
ਮਾਰ ਗਈ ਅੰਗਰੇਜੀ ਛੜ
ਤੇ ਮੈ ਸੀ ਅਗੋ ਅਨੁ-ਪੜ੍ਹ

ਮੈਨੂੰ ਕਹਿੰਦੀ ਮਾਤਾ ਮੇਰੀ
ਅਗੇ ਕਾਕਾ ਮਰਜ਼ੀ ਤੇਰੀ
ਤੇਰੀ ਅੱਜ ਸਗਾਈ ਆਈ
ਮੇਰੇ ਦਿਲ ਦੀ ਇਛ ਪੁਜਾਈ
ਲੱਗ ਜਾਊਗੀ ਡੂੰਗੀ ਜੜ
ਤੇ ਮੈ ਸੀ ਅਗੋ ਅਨੁ-ਪੜ੍ਹ

ਆਖਰ ਮੇਰੀ ਸ਼ਾਦੀ ਹੋਈ
ਭਲਾਂ ਭਲਾਂ ਕਰੇ ਸਭ ਕੋਈ
ਮੋਟਰ ਉੱਤੋਂ ਬਹੂ ਨ ਲਾਈ
ਸਾਰੇ ਸਾਨੂੰ ਦੇਣ ਵਧਾਈ
ਉਨ੍ਹੇ ਫੜਿਆ ਮੇਰਾ ਲੜ
ਤੇ ਮੈ ਸੀ ਅਗੋ ਅਨੁ-ਪੜ੍ਹ

ਕੁੜੀਆਂ ਕੋਲੇ ਪੀੜ੍ਹੀ ਕਰੀ
ਹਬਨੀ ਵਾਂਗਰ ਵੀਰੀ ਖੜੀ
ਕਹਿੰਦੀ ਕੁਰਸੀ ਕਿਉ ਨਹੀ ਡਾਹੀ
ਐਧਰ ਉਧਰ ਦੌੜੀ ਮਾਈ
ਆਂਢੋ ਗੁਆਂਢੋ ਲਿਆਈ ਫੜ
ਕਿਉ ? ਮੈ ਸੀ ਅਗੋ ਅਨੁ-ਪੜ੍ਹ

ਉਹ ਸੀ ਬੀ. ਏ. ਐਮ. ਏ. ਹੋਈ
ਡਿਗਰੀ ਡੰਕੂੰ ਰਿਹਾ ਨ ਕੋਈ
ਸਾਡੇ ਘਰੋ ਨ ਉਡ਼ਾ ਅਖਰ
ਚਾਂਨ ਚਕ ਏਹ ਡੇਂਹਬੂ ਖਖਰ
ਕੁਦਰਤ ਨੇ ਗਲ ਦਿਤੀ ਮੜ
ਤੇ ਮੈਂ ਸੀ ਅਗੋਂ ਅਨਪੜ੍ਹ

ਮਟਰ ਸ਼ਟਰ ਤੇ ਆਂਡੇ ਸਾਂਡੇ
ਨਾ ਮਿਲਨ ਤਾਂ ਭੰਨੇ ਭਾਂਡੇ
ਉਹਨੂੰ ਅਗੋਂ ਕਿਹੜਾ ਚੋਕਰ ?
ਅਸੀਂ ਜੋ ਉਹਦੇ ਹੋ ਗਏ ਨੌਕਰ
ਹੁਕਮ ਚਲਾਵੇ ਹੰਟਰ ਫੜ
ਤੇ ਮੈ ਸੀ ਅਗੋਂ ਅਨ ਪੜ੍ਹ

ਬੂਟ ਜੁਰਾਬਾਂ ਪੈਹਨੇ ਪੈਂਟ
ਜੈਪਰ ਸ਼ੈਡਲ ਸਾਬਨ ਸੈਂਟ
ਪਾਨ ਸੁਪਾਰੀ ਚਬੇ ਰਜ
ਇੰਡੀ ਪੈਨ ਸਜਾਵੇ ਸ਼ੋਹਜ
ਫੈਸ਼ਨ ਦਾ ਓਹ ਹੋਈ ਹੜ
ਤੇ ਮੈ ਸੀ ਅਗੋ ਅਨ ਪੜ੍ਹ

ਕੁੜੀ ਬੋਲੇ ਤੇ ਉਹਨੂੰ ਗਾਲ
ਮੈ ਬੋਲਾਂ ਤਾਂ ਅਖਾਂ ਲਾਲ
ਬੁਡੜੀ ਡਰਦੀ ਨੇੜੇ ਨ ਆਵੇ
ਬਹੂ ਕਿਤੇ ਘਬਰਾ ਨ ਜਾਵੇ
ਪਲ-ਕੁ-ਪਿਛੋ ਪੈਂਦੀ ਲੜ
ਤੇ ਮੈ ਸੀ ਅਗੋ ਅਨੁਪੜ੍ਹ

ਜਾਂ ਫਿਰ ਬਾਹਰ ਸੈਰ ਨੂੰ ਜਾਵੇ
ਮੈਨੂੰ ਆਪਣਾਂ ਬੈਗ ਚੁਕਾਵੇ

ਹੋਟਲ ਅੰਦ੍ਰ ਖਾਵੇ ਖਾਣੇ
ਬਿਸਕੁਟ ਕੇਕ ਤੇ ਨਾਲ ਬਦ਼ਾਨੇ
ਮੈਨੂੰ ਆਖੇ ਬਾਹਰ ਖੜ
ਕਿਉਂ ? ਮੈਂ ਸੀ ਅਗੋਂ ਅਨੁ-ਪੜ੍ਹ

ਹਾਕਮ ਠਾਕਰ ਸਾਹਿਬਾਂ ਨਾਲ
ਗਲ ਬਾਤ ਉਹ ਕਰੇ ਕਮਾਲ
ਮੈਨੂੰ ਉਗਲਾਂ ਕਰ ਕਰ ਹਥੇ
ਬੁਧੂ ਬਾਹਰ ਖੜਾ ਹੈ ਦਸੇ
ਕੁਲੀ ਲਿਆਂਦਾ ਆਖੇ ਫੜ
ਕਿਉਂ ? ਮੈਂ ਸੀ ਅਗੋਂ ਅਨੁ-ਪੜ੍ਹ

ਮੈਂ ਵਿਆਹਿਆ ਕਿ ਏਹ ਵਿਆਹੀ
ਰਬਾ ਇਹ ਕੀ ਬਣਤ ਬਣਾਈ
ਸਬਜੀ ਭਾਜੀ ਆਲੂ ਅਧਕਰ
ਓਹ ਭੀ ਮੇਰੇ ਸਿਰ ਤੇ ਧਰ
ਆਪ ਬੈਠਦੀ ਤਾਂਗੇ ਚੜ੍ਹ
ਕਿਉਂ ਮੈਂ ਸੀ ਅਗੋਂ ਅਨੁ-ਪੜ੍ਹ

ਕਿਹੜੇ ਕਿਹੜੇ ਦੁਖ ਸੁਨਾਵਾਂ
ਨਾ ਖਾਵਾਂ ਨ ਪਾਵਾਂ ਨ੍ਹਾਵਾਂ
ਅਠੇ ਪੈਹਿਰ ਰਹਾਂ ਵਿਚ ਸੋਚਾਂ
ਲੜ ਛਡੋਣ ਲਈ ਮੈਂ ਲੋਚਾਂ
ਲਗਿਆ ਝਾਫਾ ਜਾਵੇ ਝੜ
ਤੇ ਮੈਂ ਸੀ ਅਗੋਂ ਅਨੁ-ਪੜ੍ਹ

ਆਖਰ ਆਖਿਆ ਮੈਂ ਘਬਰਾ
ਜਿਧਰੋਂ ਆਈ ਉਧਰ ਜਾ
ਨ ਮੈਂ ਤੇਰਾ ਨ ਤੂੰ ਮੇਰੀ
ਬਾਧੂ ਪਾਲੀ ਅੜਬ ਬਛੇਰੀ

ਗਈ ਰੁਪਈਏ ਸਾਰੇ ਚਰ
ਹੁਣ ਤੂੰ ਹੋਰ ਕਿਸੇ ਨੂੰ ਫੜ
ਜੇ ਬੋਲੀ ਤਾਂ ਸਿਟੂੰ ਘੜ
'ਪਰਵਾਨੇ' ਲਈ ਪੰਜਾਬੀ ਪੜ੍ਹ



# ‡ ਸ੍ਰੀ ਗੁਰੂ ਅਰਜਨ ਦੇਵ ਜੀ ‡

ਤਤੀ ਤਵੀ ਤੇ ਚੌਂਕੜਾ ਮਾਰ ਬੈਠਾ, ਤਪਦੇ ਹੋਇ ਸ਼ੰਸਾਰ ਦੇ ਠਾਰਨੇ ਨੂੰ
ਉਹਨੇ ਬਾਣੀ ਦਾ ਬੰਨ ਜਹਾਜ ਦਿਤਾ ਡੁਬਦੀ ਹੋਈ ਲੁਕਾਈ ਦੇ ਤਾਰਨੇ ਨੂੰ
ਕਾਗੋਂ ਹੰਸ ਬਨਾਂਵਦੇ ਤਾਲ ਉਹਦੇ, ਕੋੜ੍ਹੀ ਲੋਕਾਂ ਦੇ ਕੋੜ੍ਹ ਉਤਾਰਨੇ ਨੂੰ
ਹਰੀ ਮੰਦ੍ਰ ਦੀ ਰਖੀ ਹੈ ਨੀਂਹ ਉਨ੍ਹੇ ਹਰ ੨ ਨਾਮ ਦੇ ਤਾਂਈ ਉਤਾਰਨੇ ਨੂੰ
ਕਰਤਾ ਕੰਮ ਸਵਾਰਦਾ ਆਪ ਉਦੇ, ਚੁਕੇ ਟੋਕਰੀ ਆਪ ਕਰਤਾਰ ਹੋਕੇ
ਅੰਤ ਕਿਹਾ 'ਪ੍ਰਵਾਨੇ ਇਉਂ' ਲਛਮੀ ਨੂੰ ਖੜੀ ਰਹੁ ਦੇਬੇ ਪਹਿਰੇਦਾਰ ਹੋਕੇ



# * ਰਬ ਨਾਲ ਦੋ ਗਲਾਂ *

ਇਕ ਦਿਨ ਮਿਲਿਆ ਰਬ ਅਸਾਂ ਨੂੰ, ਦੁਖੜੇ ਬੈਠ ਫਰੋਲੇ
ਤਨ ਏਹ ਵਾਂਗ ਤਨੂਰਾਂ ਜਲਿਆ, ਹੱਡ ਵੀ ਹੋ ਗਏ ਕੋਇਲੇ
ਤੇਰੇ ਮਿਲਨੇ ਖਾਤਰ ਸਾਈਆਂ, ਸੌ ਸੌ ਯਤਨ ਬਨਾਵਾਂ
ਸੀਸ ਸਿਆਲੇ ਪਾਣੀ ਪਾਵਾਂ, ਹਾੜ ਧੂਣੀਆਂ ਤਾਵਾਂ

ਬਸਤ੍ਰ ਛੋੜ ਨਗਨ ਹੋ ਤੁਰਿਆ, ਏਹ ਭੀ ਕਰੀ ਕੁਚਾਲੀ
ਰਿਹਾ ਬਿਵਾਣੀ ਮੜੀ ਮਸਾਣੀ, ਸਿਰ ਵਿਚ ਰਾਖ ਵੀ ਪਾਲੀ
ਕਿਹੜੇ ੨ ਦੁਖ ਸੁਨਾਵਾਂ, ਮੂੰਹ ਛੋਟਾ ਗਲ ਮੋਟੀ
ਲੱਜ ਸ਼ਰਮ ਲਾਂਹ ਲਾਉਣੇ ਕੀਤੀ, ਪੈਹਨੀ ਤੇੜ ਲੰਗੋਟੀ
ਮੈਥੋਂ ਫਰਕ ਰਿਹਾ ਨ ਕੋਈ, ਕੀ ਦਿਲ ਵਿਚ ਵਸ ਤੇਰੇ ?
ਲਖ ਹਜਾਰ ਯਤਨ ਮੈਂ ਕੀਤੇ, ਹੱਥ ਨ ਆਇਓਂ ਮੇਰੇ
ਹੁਣ ਤੂੰ ਮਿਤ੍ਰ ! ਅਸਾੜੇ ਕੋਲੋਂ, ਭੇਦ ਨ ਮੂਲ ਛਪਾਈਂ
ਕਿਸ ਬਿਧ ਨਾਲ ਮਿਲੇਂਗਾ ਪਿਆਰੇ, ਰਹਿੰਦਾ ਕਿਹੜੀ ਥਾਂਈ
ਗੁੱਸੇ ਹੋਕੇ ਠਾਕਰ ਕਹਿੰਦਾ, ਕੀ ਆਖਾਂ ਮੈਂ ਤੈਨੂੰ
ਹੁੰਦੇ ਸੁੰਦੇ ਕੋਲੇ ਰਹਿੰਦੇ, ਤੂੰ ਭੁਲ ਬੈਠੋਂ ਮੈਨੂੰ
ਕਿਉਂ ਘਰ ਛੋੜ ਜੰਗਲ ਨੂੰ ਤੁਰਿਆ ? ਭਾ ਵਿਚ ਰਹਿਓਂ ਨ ਭਾਈ
ਸੁੰਦਰ ਦੇਹ ਮਿਲੀ ਜਦ ਤਨੂੰ ਕਿਉਂ ਕਰ ਭਸਮ ਲਗਾਈ
ਕਿਉਂ ਧਰ ਮੋਨ ਨਗਨ ਹੋ ਬੈਠਾ, ਕਿਉਂ ਕਰ ਚੜ੍ਹੇਂ ਮੁਨਾਰੇ
ਨਾਂ ਮੈ ਰਹਿੰਦਾ ਵਿਚ ਮਸੀਤਾਂ ਨਾ ਹੀ ਠਾਕਰ ਦੁਆਰੇ
ਜੇ ਕਰ ਲੋੜ ਮਿਲਨ ਦੀ ਤੈਨੂੰ ਮਕਰ ਕਰੀਂ ਨ ਰਾਈ
ਵਸਦਾ ਰਸਦਾ ਰਹੋ ਨਿੱਤ ਹਸਦਾ ਦਿਲ ਦੀ ਰਖ ਸ਼ਫਾਈ
ਸ਼ਮਾਂ ਛੋੜ 'ਪਰਵਾਨੇ' ਕਾਹਨੂੰ ਭੌਂਦਾ ਚਾਰ ਚੁਫੇਰੇ
ਚੁਕ ਕੇ ਵੇਖ ਦੂਈ ਦਾ ਪਰਦਾ, ਕੋਲ ਵਸਾਂ ਫਿਰ ਤੇਰੇ

   

## † ਲਾਲ ਬੁਝੱਕੜ †

ਸਾਬਨ ਲੈਣ ਗਏ ਸੀ ਘਰ ਤੋਂ ਚੁਕ ਲਿਆਏ ਵਟੇ
ਲੈਣ ਗਏ ਸੀ ਗਊ ਲਵੇਰੀ ਖੋਲ ਲਿਆਏ ਕਟੇ

ਖੁਸ਼ੀ ੨ ਨਾਲ ਵਿਆਹੁਣ ਘਲੇ, ਜਾ ਬੈਠੇ ਵਿਚ ਮਰਨੇ
ਘਰ ਤੋਂ ਗਏ ਬਜਾਜੀ ਕਾਰਨ, ਚੁਕ ਲਿਆਏ ਗੁਰਨੇ
ਮਧਰੀ ਨੇ ਇਕ ਕਾਕਾ ਜਣਿਆ, ਨਾਮ ਧਰਾਇਆ ਪਾਵਾ
ਚੌਂਕੇ ਉਪੱਰ ਚੜ ਨ ਸਕੇ, ਊਤ ਗਿਆ ਇਉਂ ਆਵਾ
ਵਾਹ ਵਾਹ ਧਰਮ ਦੇ ਠੇਕੇਦਾਰੋ, ਵਾਹੁ ਤੁਹਾਡੇ ਕਾਰੇ
ਆਪ ਬਾਪ ਦੇ ਦੇਣਾਂ ਗੂਠਾ ਜੇ ਕੋਈ ਹੋਰ ਨ ਮਾਰੇ
ਆਪ ਨ ਦੇਹ ਚੁਲੂ ਭਰ ਪਾਨੀ, ਤਹਿ ਨਿੰਦੇ ਜਹਿ ਗੰਗਾ ਆਣੀ
ਜਿਸ ਤੇ ਮੋਹਰ ਲਗਾਈ ਸਾਹਿਬਾਂ ਉਹ ਧੂਰ ਕੀ ਹੈ ਬਾਣੀ
ਉਸ ਉਪਰ ਜੋ ਸ਼ੰਕਾ ਕਰਣੀ, ਏਹ ਹੈ ਕਾਰ ਨਿਮਾਣੀ
ਦਮ ਦਮੇਂ ਜੋ ਕਲਗੀਆਂ ਵਾਲੈ, ਲਿਖੀ ਬੀੜ ਪ੍ਰਵਾਣੀ
ਚੰਦਨ ਨਾਲ ਨਵਾਏ ਖੋਤਾ, ਰਾਖ ਪਿਆ ਸਿਰ ਛਾਣੇ
ਲਖ ਕਰੋੜੀ ਹੀਰਾ ਲਭਾ, ਬਾਂਦਰ ਕਦਰ ਨ ਜਾਣੇ
ਲਾਲ ਬੁਝੱਕੜ ਬਣ ਕੇ ਬੈਠਾ, ਕੁਲ ਦੁਨੀਆਂ ਦਾ ਮੂੜਾ
ਧੁਰ ਦੀ ਬਾਣੀ ਸੋਧਨ ਲਗਾ ਲਿਖਣ ਨ ਜਾਣੇ ਊੜਾ

   

## † ਵਿਚ ਅਗਨੀ ਆਪ ਜਲਾਈ †

ਤਾਲਾਂ, ਚ ਤੜਫਨ ਮਛੀਆਂ, ਬਾਂਗਾਂ ਦੇ ਬੂਟੇ ਸੁਕ ਗਏ
ਸੀ ਸੋਹਲ ਜੇਹਿੜ ਜੇਠ ਤੋਂ, ਡਰਦੇ ਪਹਾੜੀ ਲੁਕ ਗਏ
ਸੂਰਜ ਪਾਣੀ ਸੋਖਿਆ ਨਦੀਆਂ, ਤੇ ਨਾਲੇ ਹੁਕ ਗਏ
ਭਰ ਈਨ ਏਸੇ ਜੇਠ ਦੀ, ਕਈ ਸ਼ਾਹ ਸਮੁੰਦ੍ਰ ਝੁਕ ਗਏ
ਨਾ ਪਾਸ ਕੋਈ ਦਾਸ ਸੀ, ਨ ਕੋਲ ਠੰਡਾ ਨੀਰ ਸੀ

ਬਸ ! ਚੌਂਹੀ ਪਾਸੀਂ ਅੱਗ ਸੀ, ਜਾਂ ਕੋਲ ਮੀਆਂ ਮੀਰ ਸੀ
ਹੁਣਮੀਰ ਦਾ ਦਿਲ ਡੋਲਿਆ, ਤੇ ਆਹ ! ਭਰਕੇ ਬੋਲਿਆ
ਮੈ ਧਰਤਪੁਠੀ ਕਰਦਿਆਂ, ਇਓਂ ਨੀਰ ਉਸ ਵਰੋਲਿਆ
ਪਰ 'ਸ਼ਾਂਤ ਸਾਗਰ, ਬੋਲਿਆ, ਕੁਛ ਭੇਦ ਵੀ ਉਸ ਖੋਲਿਆ
ਉਹ ਤਵੀ ਉਤੋਂ ਯਾਰ ਲਭਾ, ਮੀਆਂ ਮੀਰ ਭੋਲਿਆ
ਉਸ ਮਾਸ ਮੈਥੋਂ ਮੰਗਿਆ, ਨਹੀ ਮੰਗੀਆਂ ਭਈ ਰੋਟੀਆਂ
ਮਹਿਬੂਬ ਬੈਠਾ ਖਾ ਰਿਰਾ ਇਹ ਭੁਝ ਰਹੀਆਂ ਬੋਟੀਆਂ
ਸੜ ਰਿਹਾ ਤਾਂ ਸੜਨ ਦੇ, ਹੁਣ ਰੇਤ ਦੇ ਵਿਚ ਰੜੂਨ ਦੇ
ਉਸ ਲੂਣ ਲਾਕੇ ਖਾਵਨਾਂ; ਤਾਂ, ਦੇਗ ਦੇ ਵਿਚ ਵੜਨ ਦੇ
ਉਸ ਕੀਮਾਂ ਕਰਕੇ ਖਾਵਨਾਂ, ਤਾਂ ਕਰਦ ਹੱਥੀਂ ਫੜਨ ਦੇ
ਉਸ ਖੁਵੇ ਬਨਾਕੇ ਖੇਡਨਾਂ, ਤਾਂ ਚੰਮ ਦੇ ਵਿਚ ਮੜਨ ਦੇ
ਤੂੰ ਗ਼ੁਾਮ ਹੋ ਜਾ ਮੀਰ ਜੀ, ਦਿਲ ਦਾਰ ਮੇਰਾ ਖੜਨ ਦੇ
ਕਿਸਮਤ ਮੇਰੇ ਦੇਸ ਦੀ, ਏਹ ਮਾਸ ਖਾਕੇ ਘੜਨ ਦੇ
ਓਹ ! ਮਾਸ ਖਾਇਆ ਕਰੇਗਾ, ਅਰ ਖ਼ੂਨ ਪੀਆ ਕਰੇਗਾ
ਬੰਦਾ ਸਹਾਰੇ ਆਪਣੇ, ਹੁਣ ਆਪ ਜੀਆ ਕਰੇਗਾ
ਅਣਖ ਵਾਲਾ ਚੋਲੜਾ ਹੁਣ, ਆਪ ਸੀਆ ਕਰੇਗਾ
ਰਾਜ ਅਤੇ ਜੋਗ ਦੋਵੇਂ, ਆਪ ਕੀਆ ਕਰੇਗਾ
ਬੁਲਬੁਲਾਂ ਨੂੰ ਮਿਲੇਗੀ; ਏਹ, ਸ਼ਕਤੀ ਅਕਾਬ ਦੀ
ਹੁਣ ਸ਼ੇਰ ਜਾਇਆ ਕਰੇਗੀ, ਏਹ ਇਸਤ੍ਰੀ ਪੰਜਾਬ ਦੀ
ਬਸ ! ਢੰਗ ਸਭੇ ਵਰਤਲੇ ਨਾ ਹੋਰ ਬਾਕੀ ਰਹਿ ਗਿਆ
ਛਾਲਿਆਂ ਤੇ ਪਾਣੀ ਪਾਦਿਉ ਜ਼ਾਲਮ ਏਓਂ ਜਾਂਦਾ ਕਹਿ ਗਿਆ
ਤਵੀਆਂ ਤੋਂ ਪਿਆਰਾ ਉਠ ਕੇ ਜਾਂ ਨੀਰ ਦੇ ਵਿਚ ਬੈਹ ਗਿਆ
ਅੰਤ ਰਾਵੀ ਨਦੀ ਦਾ ਉਹ, ਵਹਿਣ ਬਣਕੇ ਬੈਹ ਗਿਆ
'ਪਰਵਾਨਿਆ' ਨੂੰ ਜਾਚ ਉਹੋ, ਸੜਨ ਦੀ ਸਖਾ ਗਿਆ
ਤਨ ਮਨ ਕਾਟ, ਵਿਚ ਅਗਨੀ ਜਲਾਂ ਗਿਆ

# † ਟੇਵਾ †

ਕਹਿਣ ਲਗੀ ਕਾਕੇ ਦੀ ਝਾਈ
ਸੂਝ ਬੂਝ ਨ ਤੁਹਾਨੂੰ ਕਾਈ
ਨ ਕਿਤੇ ਆਓਂ ਨ ਕਿਤੇ ਜਾਓਂ
ਘਰ ਦੀ ਬਿਲੀ ਘਰੇ ਮਿਆਓਂ

ਕੋਈ ਮਰੇ ਤੇ ਕੋਈ ਜੀਵੇ
ਸੁਥਰਾ ਘੋਲ ਪਤਾਸੇ ਪੀਵੇ
ਦਰਦ ਕਿਸ਼ੇਦਾ ਨਹੀਂ ਵੰਡਾਇਆ
ਸਾਡੇ ਸ਼ਹਿਰ ਨਜੂਮੀ ਆਇਆ

ਉਹਨੇ ਏਹ ਤਰਾਨੇ ਲਾਏ
ਲਖ ਲਖ ਹੋਰ ਬਹਾਨੇ ਲਾਏ
ਪਹੁੰਚੇ ਅਸੀਂ ਨਜੂਮੀ ਕੋਲੇ
ਉਨੂੰ ਅਗੋਂ ਪੁਸਤਕ ਫੋਲੇ

ਖੁਲ ਦਿਲੀ ਨਾਲ ਕੀਤੀ ਪੂਜਾ
ਨਕਦ ਰੁਪਈਏ ਮਿਸਰੀ ਕੂਜਾ
ਉਹਨੇ ਸਾਡਾ ਪ੍ਰਸ਼ਨ ਪਾਇਆ
ਸਾਡੇ ਸ਼ਹਿਰ ਨਜੂਮੀ ਆਇਆ

ਪਿਛਲੇ ਜਨਮ ਦਾ ਖੋਲੇ ਪੇਟਾ
ਏਹ ਤੇਰੀ ਮਾਂ ਤੇ ਤੂੰ ਏਦਾ ਬੇਟਾ
ਕੋਲ ਖੜਾ ਸੀ ਕਾਕਾ ਮੇਰਾ
ਏਹ ਸੀ ਕਹਿੰਦਾ ਚਾਚਾ ਤੇਰਾ

ਇਓਂ ਬਤਾਵੇ ਚੱਕਰ ਹੋੜਾ
ਭਾਵੀ ਵਲੋਂ ਪਿਆ ਵਿਛੋੜਾ
ਏਸ ਜਨਸ ਦੀ ਆਈ ਵਾਰੀ
ਤੂੰ ਏਹਦਾ ਮਾਲਕ ਏਹ ਤੇਰੀ ਨਾਰੀ

ਬਿਧ ਨੇ ਕੀਤਾ ਆਨ ਮਲਾਪ
ਪੁੱਤਰ ਤੋਂ ਤੂੰ ਬਣਿਆ ਬਾਪ
ਜਨਮ ਜਨਮ ਦਾ ਟੇਵਾ ਲਾਇਆ
ਸਾਡੇ ਸ਼ਹਿਰ ਨਜੂਮੀ ਆਇਆ

ਸੁਣਕੇ ਟੇਵਾ ਪੈ ਗਏ ਭਥੇ
ਫੜ ਕੇ ਬਹਿ ਗਏ ਤਿੰਨੇ ਮਥੇ
ਰੋਨ ਲਗੇ ਮਿਲ ਕੇ ਫਿਰ ਡਾਢੇ
ਮੰਦੇ ਉਗੜੇ ਭਾਗ ਅਸਾਡੇ

ਹੈ ਨੀਂਹ ਮਾਂ ਪਏ ਵਿਛੋੜੇ
ਹੈ ਵੇ ਪੁਤਾ ਪੈ ਗਏ ਲੋੜ੍ਹੇ
ਕਾਕਾ ਆਖੇ ਨ ਰੋ ਪਾਪਾ
ਮੈਂ ਵੀ ਸੀ ਨਾ ਤੇਰਾ ਚਾਚਾ

ਨੈਣੋਂ ਡਾਢਾ ਨੀਰ ਵਹਾਇਆ
ਸਾਡੇ ਸ਼ਹਿਰ ਨਜੂਮੀ ਆਇਆ
ਘਰ ਮੁੜ ਆਏ ਚੁਪ ਚਪਾਤੇ
ਨ ਕਿਛ ਖਾਦਾ ਨ ਫਿਰ ਨਾਹਤੇ

   

ਬਾਪ ਬੇਟਾ ਬਹੁ ਕਹਿਣ ਨ ਜੋਗੇਂ
ਨਾਂ ਕਿਸੇ ਦਾ ਲੈਣ ਨ ਜੋਗੇ
ਕਠੇ ਹੋਨ ਬਹੀਏ ਤਿੰਨੇ
ਠੰਡੇ ਹੌਕੇ ਲਈਏ ਤਿੰਨੇ

ਬੋਹੜਾ ੨ ਬੋਲਨ ਲਗੇ
ਸੰਗ ਸ਼ਰਮ ਜੇਹੀ ਖੋਲ੍ਹਨ ਲਗੇ
ਕਹਿਣ ਲਗੀ ਮੁੰਡੇ ਦੀ ਮਾਈ
ਪ੍ਰਸ਼ਨ ਪਾਵਣ ਨ ਜਾਵੇ ਕਾਈ

ਉਹ ਵੀ ਕਹਿੰਦਾ ਪਿਆ ਪਛਤੋਣਾ
ਹੁਣ ਨੀਂ ਬਾਪੂ ਟੇਵਾ ਲਾਉਣਾ
ਇਕ ਵਾਰ ਦਾ ਟੇਵਾ ਲੌਆਇਆ
ਅਸਾਂ ਨ ਦਿਲੋਂ ਮੂਲ ਭੁਲਾਇਆ

ਪ੍ਰਸ਼ਨ ਜੇਹਿੜੇ ਨਿੱਤ ਪੁਆਂਦੇ
ਖਬਰੇ ਕਿਸ ਬਿਧ ਉਮਰ ਲੰਘਾਂਦੇ ?
ਪ੍ਰਵਾਨੇ ਆਪਣਾ ਭਰਮ ਮਟਾਇਆ
ਸਾਡੇ ਸਹਿਰ ਨਜੂਮੀ ਆਇਆ

   

## † ਮੇਲਾ †

ਚਲ ਮੂਰਿਆ ਅੱਜ ਮੇਲੇ ਚਲੀਏ ਚੁਪ ਚੁਪਾਤਿਆ ਬਹਿਣ ਨੀ ਦੇਣਾ
ਚੰਗੀ ਕਰਦੇ ਉਠ ਕੇ ਤੁਰ ਪਉ, ਹੋਰ ਮੂੰਹੋਂ ਕੁਝ ਕਹਿਣ ਨੀ ਦੇਣਾ

ਆਗਿਆ ਮਨ ਕੇ ਅਗੇ ਲਗੇ, ਦੋਂਹ ਜੁਆਕਾਂ ਨੂੰ ਉਂਗਲੀ ਲਾਇਆ
ਦੋ ਨਿਆਣੇ ਉਨ੍ਹੇ ਚੁਕੇ, ਪੰਜਵਾਂ ਮੋਢਿਆਂ ਤੇ ਬਠਲਾਇਆ
ਮਸਾਂ ੨ ਜਾ ਗਡੀ ਬੈਠੇ, ਉਤਰ ਲਗਿਆਂ ਧੂਇ ਖਿਚੇ
ਗੱਡੀ ਗਈ ਤੇਂ ਆਖਣ ਲਗੀ, ਛੋਟਾ ਕਾਕਾ ਰਹਿ ਗਿਆ ਵਿੱਚੇ
ਨ ਅੱਗੇ ਨ ਪਿਛੇ ਜੋਗੇ, ਸੰਗ ਵੀ ਨਾਲੋਂ ਛੱਡ ਨ ਸ਼ੱਕੇ
ਲੜਕਾ ਹੋਰ ਨਿਖੜ ਗਿਆ ਨਾਲੋਂ, ਮੇਲੇ ਦੇ ਵਿਚ ਪਏ ਜਾਂ ਧੱਕੇ
ਇਕ ਛੋਕਰਾ ਮੋਢਿਆਂ ਉਤੋਂ ਡਿਗਦਿਆਂ ਬਾਹ ਤੜਾਈ
ਪੰਜਾਂ ਵਿਚੋਂ ਸਾਡੇ ਕੋਲੇ, ਬਾਕੀ ਰਹਿ ਗਏ ਢਾਈ
ਇਕ ਅਸਾਡੇ ਜੁਆਕ ਗੁਆਚੇ, ਦੂਜੀ ਸੁਧ ਨ ਕਾਈ
ਗੰਡ ਕਟੀਏ ਨੇ ਆਣ ਪਾਸਿਓਂ, ਕਾਤੀ, ਚਾ ਵਗਾਈ
ਨ ਕੋਈ ਸਾਡੇ ਕੋਲੇ ਰਾਸ਼ਨ, ਨ ਹੁਣ ਕੋਲ ਰੁਪਈਏ
ਮੇਲੇ ਵਿਚੋਂ ਸਰਕਨ ਲਗੇ, ਪੈਰ ਬਣਾ ਕੇ ਪਈਏ
ਜੇ ਕੋਈ ਉਹਨੂੰ ਆਕੇ ਪੁਛੇ, ਖੋਲ੍ਹ ਸੁਨਾਵੇ ਪੇਟਾ
ਤੀਰਥ ਵਾਲੇ ਨੂੰ ਦੋ ਕਾਕੇ, ਕਰ ਆਏ ਹਾਂ ਭੇਟਾ
ਜੇ ਕੋਈ ਉਨ੍ਹਾਂ ਦੋਹਾਂ ਖਾਤ੍ਰ, ਮਾਰੇ ਆਹ ਦਾ ਨਾਹਰਾ
ਤੀਜੇ ਦੀ ਛੜ ਬਾਂਹ ਦਖਾਵੇ, ਏਹਦਾ ਕਰ ਲੌ ਚਾਰਾ,
ਹੁਣ ਉਹ ਬੈਠੀ ਚਰਖਾ ਕਤੇ, ਨਾਲ ਵੇਲਨਾ ਵੇਲੇ
ਜਿੰਦਗੀ ਭਰ ਵੀ ਇਓਂ ਪਈ ਆਖੇ, ਨਹੀ ਜਾਣਾ ਹੁਣ ਮੇਲੇ
ਦਿਆਲ ਸਿੰਘ ਪ੍ਰਵਾਨਾ ਆਖੇ ਇਹ ਕੁਝ ਦਿਲ ਤੇ ਲਿਖੋ
ਮੇਲੇ ਉਪਰ ਜਾਣਾ ਹੋਵੇ ਪਹਿਲਾਂ ਮੇਲੇ ਜਾਣਾ ਸਿਖੋ

# † ਪੰਜਾਬੀ ਬੋਲੀ †

ਹਸਦੇ ਓ ਰੋਜ ਪੰਜਾਬੀ, ਚ
ਰੋਂਦੇ ਓ ਰੋਜ ਪੰਜਾਬੀ, ਚ
ਸਭ ਗਲ ਬਾਤ ਪੰਜਾਬੀ, ਚ
ਜਬਾਨ ਪੰਜਾਬੀ ਬੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕੀ ਗੋਲੀ ਏ

ਜਿਸ ਵਿਚੋਂ ਜੰਮੇ ਜਾਏ ਓਂ
ਜਿਸ ਉਠਣ ਬੈਹਣ ਸਖਾਏ ਓਂ
ਕਿਉਂ ਓਹ ਤੋਂ ਮੁਖ ਮਰੋੜੇ ਨੇ
ਕੀ ਭੁਰਾਤੇ ਭਾ ਦੇ ਲੋਂਹੜੇ ਨੇ ?
ਮਾਸੀ ਦਾ ਮੰਮਾ ਮੰਗਦੇ ਹੋਂ
ਮਾਂ ਪੈਰਾਂ ਹੇਠਾਂ ਰੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕੀ ਗੋਲੀ ਏ

ਹਿੰਦੀ ਕੀ ਤੁਹਾਨੂੰ ਦਿੰਦੀ ਏ
ਲਗ ਮਾਤ੍ਰ ਔਖੀ ਬਿੰਦੀ ਏ
ਨ ਭਾੜਾ ਅਖਰ ਲਗਦਾ ਏ
ਨਾ ਅੱਗਾ ਪਿਛਾ ਲਭਦਾ ਏ
ਇੰਗਲਸ਼ ਦੀ ਏਹੋ ਬਚੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਹੈ ਕਿ ਗੋਲੀ ਏ ?

ਏਸੇ ਵਿਚ ਮੂਲੀ ਪੱਤਾ ਏ
ਏਸੇ ਵਿਚ ਵਹੀ ਚੁਪੱਤਾ ਏ
ਏਸੇ ਵਿਚ ਭਾਬੀ ਭਾਈਆ ਏ
ਏਸੇ ਵਿਚ ਵਣਜ ਰੁਪੀਆਏ
ਜਿਸ ਖਾਤ੍ਰ ਜਿੰਦੜੀ ਘੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕਿ ਗੋਲੀ ਏ ?

ਏਹ ਪੰਜਾਬ ਦੇਸ ਦੀ ਰਾਣੀ ਏ
ਏਸੇ ਵਿਚ ਧੁਰ ਕੀ ਬਾਣੀ ਏ
ਏਹ ਆਪੇ ਬੋਲੀ ਆਪੇ ਲਿਪੀ ਏ
ਆਪੇ ਏਹ ਸਾਗਰ ਆਪੇ ਸਿਪੀ ਏ
ਪਾ ਤਕੜੀ ਦੇ ਵਿਚ ਤੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕਿ ਗੋਲੀ ਏ ?

ਤਕਣਾਂ ਨ ਚਾਹੋਂ ਪੰਜਾਬੀ ਨੂੰ
ਚੜੀ ਮਸਤੀ ਜਿਵੇਂ ਸ਼ਰਾਬੀ ਨੂੰ
ਕਰਦੇ ਪਏ ਇਡੀ ਕਾਹਲੀ ਏ
ਲਾਲ੍ਹਾ ਤੇ ਲੇਲ੍ਹੀ ਲਾਲ੍ਹੀ ਏ
ਲੇਲ੍ਹੇ ਵੀ ਅੜੀ ਝੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਇਹ ਰਾਣੀ ਏ ਕਿ ਗੋਲੀ ਏ ?

ਪੜਨੇ ਲਈ ਬੜੀ ਸੁਖਾਲੀ ਏ
ਇਹਦੀ ਇਓਂ ਚਾਲ ਨਿਰਾਲੀ ਏ

ਹੋ ਸਕਦੇ ਸਭੋ ਲੇਖੇ ਨੇ
ਕਈ ਬੁਡੜੇ ਪੜਦੇ ਵੇਖੇ ਨੇ
ਸਭਨਾਂ ਤੋਂ ਸੋਖੀ ਟੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕਿ ਗੋਲੀ ਏ ?

ਹੁਣ ਬਧਨ ਵਿਓ ਜਮਾਨੇ ਨੂੰ
ਨ ਤੰਗ ਕਰੋ 'ਪ੍ਰਵਾਨੇ' ਨੂੰ
ਲਾਲਾ ਜੀ ਹੁਣ ਤ ਰਹਿਮ ਕਰੋ
ਐਵੇਂ ਨ ਵਾਧੂ ਵਹਿਮ ਕਰੋ
ਏਹ ਬੋਲੀ ਬੜੀ ਅਮੋਲੀ ਏ
ਤੁਸੀਂ ਦਸੋ ਆਪ ਮਹਾਸ਼ਾ ਜੀ
ਏਹ ਰਾਣੀ ਏ ਕਿ ਗੋਲੀ ਏ

   

# * ਹਜਾਮਤ ਟੈਕਸ *

ਸਰਬ ਹਿੰਦ ਦੀ ਗਲ ਮੈਂ ਆਖਾਂ, ਕੇਵਲ ਇਕ ਪੰਜਾਬ ਦੀ ਨਹੀ।
ਇਸ ਵਿਚ ਭਲਾ ਸਰਬ ਦਾ ਹੋਵੇ, ਮੇਰੇ ਆਪਣੇ ਲਾਭ ਦੀ ਨਾਹੀ।
ਸੁਕਾਰ ਹਿੰਦ ਨੂੰ ਭਾਲ ਘਨੇਰਾ, ਹੋਵੇਗਾ ਫਿਰ ਦੂਨ ਸਵਾਇਓ।
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।
ਚਰਖਾ ਚੱਕੀ ਚੁਲਾ ਚੂਡਾ, ਚੋਂ ਪਾਇਆਂ ਨੂੰ ਟੈਕਸ ਲਗੇ।
ਬਿਕਰੀ ਬੱਕਰੀ ਖੇਲ ਤੇ ਬੋਤਾ, ਜਮਨ ਮਰਨ ਤੇ ਸਫਰੀ ਸਗੇ।

ਟੈਕਸ ਹੋਰ ਲਗੇ ਨੇ ਸਾਰੇ ਇਸ ਵਲ ਧਿਆਨ ਮੂਲ ਨਹੀਂ ਆਇਓ।
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।
ਗਿਨਤੀ ਵਿਚ ਕਰੋੜਾਂ ਬੰਦੇ, ਉਠ ਹਜਾਮਤ ਰੋਜ ਕਰਾਂਦੇ।
ਜਾਂ ਨਾਈ ਨੂੰ ਘਰੇ ਬਲਾਵਨ, ਜਾਂ ਨਾਈ ਦੇ ਘਰ ਚਲ ਜਾਂਦੇ।
ਰਗੜ ੨ ਉਹ ਖ਼ੂਬ ਸਵਾਰੇ, ਪਾਵਾ ਜਿਵੇਂ ਖਰਾਦ ਲੜਾਇਓ।
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।
ਜੋ ਓਸਤਰਾ ਸ਼ੇਹਤ ਖਾਤਰ, ਸਿਰ ਤੇ ਲੋਕ ਫਰਾਂਦੇ।
ਏਸ ਅਮੋਲਕ ਔਸ਼ਧ ਉਪਰ, ਕਿਉਂ ਨਹੀ ਟੈਕਸ ਲਾਂਦੇ?
ਜੇ ਏਹ ਸੋਹਣੀ ਸਕਲ ਬਨਾਵੇ, ਤਾਂ ਕਿਓਂ ਮੁਫਤ ਲਟਾਇਓ?
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।
ਡਾਹਢੇ ਪਲੇ ਸੀਸ ਜੋ ਮੋਟੇ ਖ਼ੂਨ ਬਗਾਨਾ ਪੀਵਨ ਵਾਲੇ।
ਇਕ ਵਿਚਾਰੇ ਰੋਗੀ ਫਿਰਦੇ ਬਿਨ੍ਹਾਂ ਖ਼ੂਨ ਤੋਂ ਜੀਵਨ ਵਾਲੇ।
ਟੈਕਸ ਨਹੀ ਤਾਂ ਟਕ ਲਗਾਕੇ, ਉਨ੍ਹ ਕੇ ਟੀਕਾ ਖ਼ੂਬ ਕਰਾਇਓ।
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।
ਜੇ ਕਰ ਗੌਰ ਮੂਲ ਨ ਕੀਤੀ, ਪੈ ਜਾਵੇ ਨ ਰੌਲਾ।
ਬਿਕਰੀ ਬਕਰੀ ਟੈਕਸ ਵਲੋਂ, ਖੜਕ ਉਠੇ ਨ ਤੌਲਾ।
ਕਲ ਹਾਲ ਜੋ ਹੋਵਨ ਵਾਲਾ, ਅੱਜ 'ਪ੍ਰਵਾਨੇ' ਖੋਲ ਸੁਨਾਇਓ।
ਲਾਗੂ ਕਰੋ ਹਜਾਮਤ ਟੈਕਸ, ਬਾਕੀ ਟੈਕਸ ਫੇਰ ਲਗਾਇਓ।

    

## † ਜਟ †

ਮੈਂ ਧੰਨੇ ਭਗਤ ਦਾ ਪੋਤਰਾ, ਤੇ ਕਹਿੰਦੇ ਮੈਨੂੰ ਜੱਟ।
ਮੇਰੀ ਨਾਭਾ ਵਰਗੀ ਧੌਨ ਸੀ, ਤੇ ਮੁਗਧਰ ਵਰਗੇ ਪੱਟ।

ਮੈਂ ਪੀਵਾਂ ਦੁਧ ਮਲਾਈਆਂ ਮੈਂ ਖਾਵਾਂ ਘਿਓ ਦੇ ਮੱਟ ।
ਮੇਰੇ ਮਲਾਂ ਨਾਲ ਮੁਕਾਬਲੇ, ਮੈਂ ਕਰਾਂ ਅਖਾੜੇ ਝੱਟ ।
ਮੇਰੇ ਬਾਬੇ ਮਝੀ ਮੰਗੀਆਂ ਤੇ ਗਊ ਲਵੇਰੀ ਡੱਟ ।
ਉਨ੍ਹੇ ਤੁਰੀ ਚੰਗੇਰੀ ਮੰਗ ਲਈ, ਜੋ ਨਚੇ ਵਾਂਗਰ ਨੱਟ ।
ਮੇਰਾ ਭੱਤਾ ਢੋਵਨ ਵਾਲੜੀ, ਨ ਪਾਵੇ ਮਥੇ ਵੱਟ ।
ਮੇਰੇ ਉਰੇ ਰਹਿੰਦੇ ਵੇਖਕੇ ਉਹ ਚਰਾ ਲਿਆਇਆ ਕੱਟ ।
ਮੇਰੇ ਬਲਦਾਂ ਗਲੀ ਪੰਜਾਲੀਆਂ, ਅਲਕਾਂ ਦੇ ਗਲ ਗੱਟ ।
ਮੈ ਪਧਰੀ ਕਰਾਂ ਜਮੀਨ ਨੂੰ ਸਭ ਜੰਗਲ ਬੇਲੇ ਪੱਟ ।
ਮੈਂ ਖੜਾ ਲੁਟਾਵਾਂ ਬੋਹਲ ਨੂੰ ਮੇਰਾ ਯਸ ਗਾਉਂਦੇ ਨੇ ਭੱਟ ।
ਮੈਨੂੰ ਨਾਲ ਟੈਕਸਾਂ ਲਦਿਆ, ਜਿਓ ਖਰਚ ਉਪਰ ਛੱਟ ।
ਮੈਨੂੰ ਓਹ ਵੀ ਮੇਹਨੇ ਮਾਰਦੇ, ਜੋ ਤੋਲ ਤੋਲਦੇ ਘੱਟ ।
ਜਿਓਂ ੨ ਮਾਰਨ ਬੋਲੀਆ, ਮੇਰੇ ਪੈਣ ਕਾਲਜੇ ਫੱਟ ।
ਮੈ ਅਹਿਰਨ ਵਾਂਗਰ ਰਿਦੇ ਤੇ, ਸਹਿੰਦਾ ਸੌ ੨ ਸੱਟ ।
ਇਕ ਦਿਲ ਐਸਾ ਚਾਂਹਵਦਾ, ਕਰ ਦਿਆਂ ਚੌੜ ਚਪੱਟ ।
ਜੋ ਉਜਾਂ ਲਾਵੇ ਝੂਠੀਆਂ, ਮੈਂ ਭੰਨਾਂ ਉਹਦੇ ਪੱਟ ।
ਬਨ 'ਪ੍ਰਵਾਨਾ' ਦੇਸ ਦਾ, ਦੇਵਾਂ ਜੁਗ ਪੱਲਟ ।

    

## † ਜਾਟੜੇ †

ਪੁਰਤ ਗਾਲ ਤੋਂ ਚਲ ਕੇ, ਮੇਰੀ ਗੰਡਕ ਤਈਂ ਹੱਦ ।
ਅੱਜ ਗਿਨਤੀ ਗਿਨ ਕੇ ਵੇਖ ਲੌ ਮੈਂ ਕੁਲ ਦੁਨੀਆਂ ਤੋਂ ਬੱਧ ।
ਅਸੀ ਕੁਲ ਦੇਸਾਂ ਦੇ ਜਾਟੜੇ, ਇਕ ਦਾਦੇ ਦੀ ਜੱਦ ।
ਉਹ ਆਉਣ ਵਹੀਰਾਂ ਘੱਤ ਦੇ, ਜੇ ਮਾਰਾਂ ਖੜ ਕੇ ਸੱਦ ।

ਉਨ੍ਹਾਂ ਸ਼ੇਰਾਂ ਵਰਗੇ ਕਾਲਜੇ, ਤੇ ਸਰਊਆਂ ਵਰਗੇ ਕੱਦ ।
ਰੋਮ ਮਿਸਰ ਈਰਾਨ ਤੇ, ਇੰਗਲੈਂਡ ਦਾ ਅਧ ।
ਇਹ ਤਉ ਦੇਸਾਂ ਨੂੰ ਛਡ ਲੋ, ਹੋਰ ਕੁਲ ਦੇਸਾਂ ਦੇ ਮਧ ।
ਜਟ ਚਾਰ ਚੁਫੇਰੇ ਫੈਲਿਆ, ਕੋੜੀ ਵਲੋਂ ਬਧ ।
ਰੱਦੀ ਕੁਲ ਜਹਾਨ ਦੇ, ਅੱਜ ਕਰਨਾ ਚਹੁੰਦੇ ਰਦ ।
ਇਥੇ ਕਈ ਸਕੰਦਰ ਚਲਗੇ, ਕਈਆਂ ਜਾਣਾਂ ਲਦ ।
ਇਕੋ ਰਹਿਸੀ ਸੂਰਮਾ, ਜਾਂ ਸਾਧੂ ਸਰਮਧ ।

   

## * ਕੁਦਰਤੀ ਦਾਤਾਂ *

ਮੈ ਮਾਲਕ ਸਰ ਜਮੀਨ ਦਾ, ਮੇਰਾ ਕਲਾ ਨਹੀ ਪੰਜਾਬ ।
ਮੇਰੇ ਮਾਲਕ ਮੈਨੂੰ ਬਖਸ਼ਿਆ ਇਹ ਸਤ ਸਾਗਰ ਦਾ ਆਬ ।
ਮੇਰਾ ਪਾਣੀ ਭਰਦੇ ਦੇਵਤੇ, ਬਨ ਦਜਲਾ ਅਟਕ ਚਨਾਬ ।
ਮੈਨੂੰ ਕੁਦਰਤ ਵਲੋ ਲਭਿਆ ਇਹ 'ਮੀਰੇ-ਆਬੀ' ਖਤਾਬ ।
ਝਿਮ ੨ ਵਰਸੇ ਮੇਘਲਾ, ਮੇਰਾ ਖਿੜਦਾ ਮੁਖ ਗੁਲਾਬ ।
ਮੇਰੀ ਫਸਲ ਪਕਾਵਨ ਵਾਸਤੇ, ਚੜ੍ਹ ਆਉਦਾ ਆਫਤਾਬ ।
ਅੰਮ੍ਰਿਤ ਭਰਦਾ ਚੰਦ੍ਰਮਾ, ਓਹ ਮੋੜ ਨ ਕਰੇ ਜਵਾਬ ।
ਆ ਚੌ ਕੂਟਾਂ ਦੀ ਪੌਨ ਵੀ, ਮੈਨੂੰ ਘਨਾਂ ਪਚਾਵੇ ਲਾਭ ।
ਜੋ ਜੋ ਕੁਦਰਤ ਰਚਿਆ ਪਿਆ ਮੇਰੇ ਵਿਚ ਹਿਸਾਬ ।
ਮੈ ਹਿਰਦਾ ਰਖਾਂ ਖੋਲਕੇ, ਹੁਣ ਕਾਹਦਾ ਲੁਕ ਲੁਕਾਬ ।
ਨੌਸਰ ਬਾਜ ਬਪਾਰੀਆਂ, ਮੈਨੂੰ ਕੀਤਾ ਬਹੁਤ ਖਰਾਬ ।
ਲੋਕੀ ਬੋਟੀ ਭੁਨਣ ਮਾਰ ਕੇ, ਇਹ ਜਿੰਦਿਆਂ ਕਰਨ ਕਬਾਬ ।

    

# * ਜੱਟ ਤੇ ਜਾਟ *

ਦੋਹਾਂ ਦਾ ਕੋਈ ਭੇਦ ਨਹੀ ਇਕੋ ਜੱਟ ਤੇ ਇਕੋ ਜਾਟ ।
ਕਿੱਤਾ ਇਕ ਜਮੀਨ ਦਾ, ਕੀਤੇ ਦੋ ਪਲਾਟ ।
ਹੋਲੀ ਤੁਰੋ ਜਾ ਭਜ ਲੌ, ਇਕੋ ਜਿਕੀ ਬਾਟ ।
ਉਹਨੂੰ ਚੱਕੀ ਆਖਦੇ, ਉਹਨੂੰ ਕਹਿਣ ਘਰਾਟ ।
ਦਾਨੇ ਦੋਵੇ ਪੀਸਦੇ, ਜਾਂ ਬਧ ਜਾਂ ਘਾਟ ।
ਕਾਨੇ ਕਠੇ ਕਰ ਲੌ, ਡਾਢੀ ਪੈਂਦੀ ਸਾਨ ।
ਜੋ ਲਾਵੇ ਨਾਲ ਪਹਾੜ ਦੇ ਓਹ ਮਥਾ ਜਾਂਦਾ ਪਾਟ ।
ਏਕੇ ਦੀ ਹੁਣ ਲੋੜ ਹੈ, ਤਾਂ ਬਝ ਸਕਦਾ ਠਾਟ ।
ਜਟਾ ਅਤੇ ਜ਼ਮੀਨ ਤੋਂ ਏਹ ਹੋਇਆ ਲਫਜ ਅਲਾਟ

   

# † ਜਾਟੜੇ †

ਜਟਾਂ ਵਿਚ ਜਾਟ ਹੈ, ਜਾਟਾਂ, ਚੋਂ ਰਾਜਪੂਤ ।
ਤਾਣਾਂ ਪੇਟਾ ਦੋਹਾ ਦਾ, ਇਕੋ ਸਮਝੋ ਸੂਤ ।
ਅੜਿਆ ਨਾਲ ਜੋ ਏਸ ਦੇ, ਕਢੇ ਉਸ ਦੇ ਭੂਤ ।
ਸ਼ਾਹ ਸਿਕੰਦ੍ਰ ਏਸ ਤੋਂ, ਖਾਕੇ ਮੁੜਿਆ ਜੂਤ ।
ਜੋ ੨ ਤੇਗਾਂ ਮਾਰੀਆਂ, ਮਿਲਦੇ ਘਣੇ ਸਬੂਤ ।
ਰਾਜਾ ਹੈ ਏਹ ਸਬਰ ਦਾ ਅਤੇ ਸਾਧੂ ਵੀ ਅਵਧੂਤ ।
ਏਹਨੂੰ ਸਿਧ ਸਾਧਾਂ ਜਾਣਕੇ, ਲੋਕੀ ਲਾਵਣ ਲੂਤ ।
ਜਾਗੇਗਾ ਜਬ ਜਾਟੜੇ ਰੋਕ ਸਕੇ ਕੌਣ ਕੂਤ ?

# † ਆਟੇ ਦੀ ਮੁਠ †

ਇਕ ਦਿਨ ਜਾਕੇ ਬਾਣੀਆ ਨਾਵਣ ਲਗਾ ਗੰਗ।
ਪਾਸਿਓਂ ਆਣ ਪਰੋਤ ਨੇ ਕਣੀ ਦਾਨ ਦੀ ਮੰਗ।
ਆਟੇ ਦੀ ਮੁਠ ਆਖਕੇ ਸਾਰ ਲਿਆਇਓਂ ਡੰਗ।
ਪਿਛੇ ਲਗ ਪਰੋਹਤ ਵੀ ਪਹੁੰਚਾ ਘਰੇ ਨਸੰਗ।
ਨੌਕਰ ਨੂੰ ਕਹਿ ਘਲਿਆ, ਸੇਠ ਪਿਆ ਏ ਤੰਗ।
ਦਮ ਕਣੀ ਹੈ ਓਸ ਨੂੰ ਆਵੇ ਡਾਢੀ ਖੰਗ।
ਬਿਨ ਮਿਲੇ ਜਜਮਾਨ ਦੇ ਮੇਰਾ ਜਾਨ ਨਹੀ ਚੰਗ।
ਬੂਹੇ ਦੇ ਵਿਚ ਬੈਹ ਗਿਆ ਉਠਣ ਰਿਧੇ ਤਰੰਗ।
ਮਰ ਗਿਆ ੨ ਕਹਿ ਦਿਓ ਵਕਤ ਜਾਊਗਾ ਲੰਗ।
ਧਾਓ ਵਿੰਜਰ ਪਾਲਿਆ ਰੋਵਣ ਸਭੇ ਅਤੰਗ।
ਬਾਮਣ ਬੈਠਾ ਵੇਖਦਾ ਅਖੀਂ ਸਾਰੇ ਰੰਗ।
ਚੁਕ ਸਿੜੀ ਤੇ ਧਰ ਲਿਆ ਖਫਣ ਲਾਕੇ ਅੰਗ।
ਜਾ ਚਿਖਾ ਤੇ ਰਖਦੇ ਰਲਕੇ ਸਾਰਾ ਸੰਗ।
ਵੇਖ ਹਠੀਲਾ ਬਾਣੀਆ ਬਾਮਣ ਰਹਿ ਗਿਆ ਦੰਗ।
ਜਾ ਮਿਲਿਆ ਜਜਮਾਨ ਨੂੰ, ਸਾਰੇ ਲੋਕ ਅਲੰਗ।
ਜਾਨ ਗੁਆਵੇਂ ਕਾਸਨੂੰ ਐਵੇਂ ਭਾਲੇ ਭੰਗ।
ਤੂੰ ਵੀ ਆਟੇ ਵਾਸਤੇ ਲਗਾ ਮਗਰ ਮਲੰਗ।
ਕਹਿ ਦੇ ਆਟਾ ਛਡਿਆ ਨਿਬੜ ਜਾਊਗਾ ਜੰਗ।
ਘਰ ਮੁੜ ਆਇਆ ਬਾਣੀਆ ਬਾਮਣ ਗਿਆ ਬਰੰਗ।

# ✝ ਲੁਟੂ ✝

ਕੰਮ ਕਰੇਂਦਾ ਆਦਮੀ ਦੂਜਾ ਵਾਹੀ ਵਾਨ
ਦੋਂ ਜਣਿਆਂ ਦੇ ਵਾਸਤੇ ਰਚਿਆ ਧਰਤ ਸਮਾਨ
ਜਟ ਜਾਟ ਮਜਦੂਰ ਦੀ ਇਕੋ ਜਾਣੋ ਜਾਨ
ਇਕ ਦੂਜੇ ਦੇ ਕੰਮ ਤੇ ਹੋ ਜਾਂਦੇ ਕੁਰਬਾਨ
ਵੇਲੜ ਮੌਜਾਂ ਮਾਣਦੇ ਲੁਟੂ ਬੇਈਮਾਨ
ਕਰਦੇ ਰਹਿਣ ਚਲਾਕੀਆਂ ਨੀਤੀ ਦੇ ਸ਼ੈਤਾਨ
ਰਹਿਣ ਸਿਆਸਤ ਘੋਟਦੇ ਬਣਨ ਲੀ ਦਰਬਾਨ
ਕਰਦੇ ਹੇਰਾ ਫੇਰੀਆਂ ਨ ਤੋੜੀ ਧਰਮ ਈਮਾਨ
ਏਹੋ ਜਿਹੇ ਨਜਾਮ ਤੋਂ ਰਖ ਲਈ ਭਗਵਾਨ

ਪਹਿਲਾਂ ਅੰਬਰ ਚਾੜਕੇ ਫਿਰ ਸੁਟਣੇ ਧਰਤ ਪਛਾੜ
ਪਹਿਲਾਂ ਉੱਪਰ ਲੈਣਗੇ ਫਿਰ ਲੈਣ ਹੇਠ ਲਤਾੜ
ਹਰੀਜਨ ਹਰਜਨ ਆਖਕੇ ਫੇਰ ਸੁਟਣਗੇ ਸਾੜ
ਜੋ ਮਨੂੰ ਬਨਾਈ ਸਿਮਰਤੀ ਉਹ ਸੁਟੀ ਨਈਂ ਵਿਚ ਵਾੜ
ਸੁਤਿਆ ਸ਼ੂਦਰ ਸ਼ੇਲਿਆ ਅਜੇ ਤਾਂ ਅਖ ਅਗਾੜ
ਬਾਜਾਂ ਮਾਲਕ ਆਪਣੇ ਖੇਛੋਂ ਵਿਚ ਅਜਾੜ
ਜੋਬਨ ਦੇ ਵਿਚ ਮਤਿਆ ਸ਼ੇਰ ਸਿਟਣਗੇ ਪਾੜ
ਦੁਸ਼ਮਨ ਦੇ ਹਥ ਆਣਕੇ ਨਾ ਘਰਦਿਆਂ ਨਾਲ ਵਗਾੜ

    

# ☩ ਸ਼ਰਾਬ ☩

ਜੱਟਾ ਬੋਤਲ ਇਕ ਸ਼ਰਾਬ ਦੀ, ਤੈਨੂੰ ਪੈਂਦੀ ਮਹਿੰਗੀ ਮੁਲ।
ਜਾਂ ਪੁਆਵੇ ਬੇੜੀਆਂ ਜਾਂ ਪਾਉਂਦੀ ਰੀਗਾ ਭੁਲ।
ਜਾਂ ਵਕਾਵੇ ਗੋਹੜੀਆਂ ਜਾਂ ਦੀਵਾ ਕਰਦੀ ਗੁਲ।
ਜਾਂ ਕਰਾਵੇ ਚਾਕਰੀ ਜਾਂ ਕਰਦੀ ਮੋਇਆਂ ਤੁੱਲ।
ਜਾਂ ਮੰਗਾਵੇ ਭੀਖ ਨੂੰ ਜਾਂ ਗਲੀਏ ਮਰਦਾ ਰੁਲ।
ਜਾਂ ਗਲੀ ਸਰਾਣੇ ਗੋਦੜੀ ਜਾਂ ਟੁਟੇ ਫੁਟੇ ਜੁੱਲ।
ਤੂੰ ਹੀਰਾ ਕੁਲ ਜਹਾਨ ਦਾ ਅੱਜ ਕੌਡੀ ਤੇਰਾ ਮੁਲ।
ਏਹ ਭਰੀ ਪਿਆਲੀ ਜ਼ਹਿਰ ਦੀ ਨ ਪੀ 'ਪ੍ਰਵਾਨੇ' ਭੁਲ।

   

# † ਭਲੱਣ †

ਵੰਡਣ ਲਗੀ ਚੌਦਰਾਂ ਦਿੱਲੀ ਦੀ ਸਰਕਾਰ,
ਪਟਕੇ ਦੇਵੇ ਪਾੜਕੇ ਕਰਨ ਲਈ ਸਰਦਾਰ।
ਸਾਲੇ ਦੇ ਸਿਰ ਰਖਿਆ ਚੌਧਰ ਦਾ ਦਸਤਾਰ,
ਉਠ ਖੜੋਤਾ ਸੂਰਮਾ ਵਿਚ ਸਭਾ ਲਲਕਾਰ।
ਹੱਕ ਅਸਾਡਾ ਖੀਣਕੇ ਦੇਵੇਂ ਕਿਸੇ ਗਿਧਾਰ;
ਗੁਸੇ ਦੇ ਵਿਚ ਆਣਕੇ ਧੂ ਲਈ ਤਲਵਾਰ।

ਭਲਣ ਚੀਰਾ ਪਾੜਿਆ ਅਕਬਰ ਦੇ ਦਰਬਾਰ ।
ਬੋਲ ਨਾ ਸਕਿਆ ਬਾਦਸ਼ਾਹ ਡਾਹਢਾ ਜੋਸ਼ ਨਿਹਾਰ ।
ਪੰਜਗ੍ਰਾਈਂ ਜੰਮਿਆਂ ਜੋਧਾ ਅਗਮ ਅਧਾਰ ।
ਪੁੱਟ ਲੈਂਦਾ ਇਹ ਸ਼ੇਰ ਨੂੰ ਸੋਟੀ ਵਾਂਗ ਮਝੂਾਰ ।
ਛੇਵੇਂ ਗੁਰ ਜੀ ਏਸ ਤੇ ਤੁਠੇ ਬੜੇ ਦਾਤਾਰ ।
ਰਣ ਤੱਤੇ ਵਿਚ ਜਾਇਕੇ ਕਰਦਾ ਮਾਰੋ ਮਾਰ ।
ਸਿਧੂ ਕੁਲ ਦਾ ਚਾਨਣਾ ਚਮਕ ਰਿਹਾ ਸੰਸਾਰ ।
ਪੜਕੇ ਮਿਸਲ ਬਰਾੜ ਦੀ ਹੁਣ ਤੇ ਪਾਸਾ ਮਾਰ ।

   

## * ਕੱਦ *

ਕੁੰਬ ਕਰਨ ਦੀ ਖੋਪਰੀ, ਤੇ ਭੀਮ ਸੈਨ ਦਾ ਤਾਲ;
ਇਕ ਦਿਨ ਨ੍ਹਾਵਣ ਲਗਿਆ, ਖੂਬ ਲਗਾਕੇ ਛਾਲ,
ਵਿਚ ਵਚਾਲੇ ਰਹਿ ਗਿਅ, ਮੂਲ ਨਾ ਸਕਿਆ ਭਾਲ,
ਪਿਛੋਂ ਪੁਛਣ ਲਗਿਆ, ਕੁੰਬ ਕਰਨ ਦਾ ਹਾਲ,
ਓਦੋਂ ਕਿਡੇ ਕੱਦ ਸੀ, ਹੁਣ ਕਰੋ ਖਾਂ ਖਿਆਲ,
ਘਟਦੇ ਘਟਦੇ ਘਟ ਗਏ ਜਿਓਂ ਸੋਨੇਦੇ ਸਿਰਦੇ ਵਾਲ
ਆਖਰ ਨੂੰ ਰਹਿ ਜਾਣਗੇ, ਜਿਵੇਂ ਕਿਵੇਂ ਫੁਟ ਬਾਲ,
ਕੋਠਿਆਂ ਦੀ ਫਿਰ ਲੋੜ ਕੀ, ਲੈਣ ਟੋਕਰੇ ਭਾਲ,
ਚੂਚਿਆਂ ਵਾਂਗਰ ਤਾੜਕੇ ਲਿਆ, ਕਰਨਗੇ ਪਾਲ,

# * ਰੇਲ ਸਫਰ *

ਦੋਸਤ ਵਿਛੜੇ ਦੇਰ ਦੇ, ਗਏ ਸਬਬੀਂ ਰਲ,
ਬਾਤ ਚੀਤ ਕੋਈ ਤੋਰਕੇ, ਕਢਣਾ ਸੀ ਕੁਝ ਹਲ,
ਆਣ ਕਿਸੇ ਨੇ ਆਖਿਆ, ਸੁਣੋ ਵੀਰਨੋ ਗਲ,
ਦੰਦ ਕਢਾਲੋ ਆਪਣੇ, ਨਹੀਂ ਸਮਾਂ ਜਾਊਗਾ ਛਲ
ਠੰਡਾ ਸੁਰਮਾ ਮਿਠਾ ਮੰਜਨ ਲਵੋ ਮਸੂੜੀਂ ਮਲ,
ਵੇਚ ਵਾਚ ਉਹ ਸ਼ੀਸ਼ੀਆਂ ਗਿਆ ਅਗਾੜੀ ਚਲ,
ਫੇਰ ਆਗੀਆਂ ਗੋਲੀਆਂ ਕਹੇ ਵਚਾਲੇ ਖਲ,
ਅਗੇ ਨਾਲੋਂ ਮਿਠੀਆਂ ਜੋ ਦੇ ਗਿਆ ਮੈ ਕਲ,
ਆਣ ਖੜੇ ਫਿਰ ਮੰਗਤੇ ਕਹਿਣ ਅਖੀਆਂ ਮਲ,
ਅਸੀ ਤੁਹਾਡੇ ਆਸਰੇ ਕਿਵੇ ਲੰਘਾਵੇ ਪਲ,
ਦੋ ੨ ਪੈਸੇ ਮੰਗਕੇ ਗਏ ਵਿਚਾਰੇ ਟਲ,
ਫੇਰ ਟਿਕੇ ਆਂ ਟੋਕਰੇ ਗਲੇ ਸੜੇ ਜੋ ਫਲ,
ਕੋਈ ਕਹੇ ਪਕੌੜ ਲੌਓ ਹੁਣੇ ਲਿਆਂਦੇ ਤਲ,
ਬਾਤ ਚੀਤ ਨਾ ਹੋ ਸਕੀ ਇਕ ਘੜੀ ਤੇ ਪਲ,
ਟੈਸ਼ਨ ਨੇੜੇ ਆ ਗਿਆ ਰਹੀ ਵਚਾਲੇ ਗਲ,
ਬੰਦ ਕਰਵਾਵੋ ਬੀੜੀਆਂ ਤਾਂ ਹਠ ਕਰ ਬੈਂਦੇ ਖਲ
ਔਖਾ ਹੈ ਹੁਣ ਰੇਲ ਤੇ ਪੀਣ ਪ੍ਰਵਾਨੇ ਜਲ,

    

# ✝ ਬਨਾਰਸੀ ਠੱਗ ✝

ਕਲ ਕਠੇ ਸੀ ਜੋ ਬੈਠਦੇ, ਹੁਣ ਹੁੰਦੇ ਜਾਣ ਅਲਗ।
ਅਜ ਟੋਪੀ ਦੇ ਵਿਚ ਰੜਕ ਦੀ ਓ ਜੱਟਾ ਤੇਰੀ ਪਗ।
ਹੁਣ ਹਸੇ ਤੇਰੀ ਤੇਰਾ ਨੂੰ, ਇਹ ਦੋ ਮਾਸੇ ਦਾ ਤਗ।
ਅਜ ਸ਼ੇਰਾ ਤੇਰੀ ਮਾਰ ਤੇ, ਪਏ ਗਿਦੜ ਸੁਟਣ ਝਗ।
ਹੁਣ ਆਪਣਾ ਆਪ ਸੰਭਾਲ ਨੇ, ਨਾ ਮਗਰ ਕਿਸੇ ਦੇ ਲਗ।
ਅਜ ਘੂਰ ਡਰਾਵੇ ਸ਼ੇਰ ਨੂੰ, ਆ ਰਾਮ ਗਊਆਂ ਦਾ ਵਗ।
ਮੈਂ ਜਾਣਾਂ ਦੁਖ ਮੁਝਕੋ, ਦੁਖ ਸਭਾਇਆ ਜਗ।
ਉਚੇ ਚੜਕੇ ਵੇਖਿਆਂ, ਘਰ ਘਰ ਏਹੋ ਅੱਗ।
ਏਨਾਂ ਰਾਜੇ ਜੋਗੀ ਮੁਨਲੇ, ਲਏ ਤੋਰ ਬਣਾਕੇ ਢੱਗ।
ਜਿਨਾਂ ਆਪ ਮਨਾਈਆਂ ਘਰੜਕੇ, ਓਥੇ ਦਾੜੇ ਦਾ ਕੀ ਸੱਗ।
ਇਹ ਅੰਦਰੋਂ ਭੂਕਾਂ ਪੋਲੀਆਂ, ਬਾਹਰੋਂ ਢੋਲ ਢਮਗ।
ਇਹ ਲੋਕਾਂ ਦੇ ਭਰਮੋਣ ਨੂੰ ਪੂਰੇ ਕੀਤ ਨਗ।
ਹੈ ਜਿਗਰ ਇਹਨਾਂ ਦੇ ਕਾਤੀਆਂ, ਤੇ ਬਾਹਰੋਂ ਦਸਣ ਸਲੱਗ।
ਇਹ ਭਗਤੀ ਕਰਨ ਬਲੈਕ ਦੀ, ਜਿਓਂ ਡਡਾਂ ਭਾਲੇ ਬਗ।
ਇਹ ਦੇਸ਼ ਭਗਤ ਨਾ ਆਖੀਏ, ਬਨਾਰਸ ਦੇ ਠੱਗ।
ਇਹ ਖਲਵਾੜੇ ਘਾਸ ਦੇ, ਤੂੰ ਕੋਇਲਾ ਬਣਕੇ ਦਗ।
ਓਥੇ ਬਕਰੀ ਨੇ ਕੀ ਬੋਲਣਾ, ਜਿਥੇ ਬੁਕੇ ਬਘੂ।
ਉਠ ਪ੍ਰਵਾਨੇ ਹੋਸ਼ ਕਰ, ਦੀਪਕ ਪਏ ਨੇ ਜਗ।

* * * * * *

# ☩ ਦੋ ਅਥਰੂ ☩

ਬਿਜਲੀ ਚਫੇਰੇ ਚਮਕਦੀ, ਘਟਾ ਦੀ ਘਿਨਘਾਰ ਸੀ।
ਤੇਗਾਂ ਤੇ ਭਾਲੇ ਬਰਸ਼ੀਆਂ ਤੋਪਾਂ ਦੀ ਧਮਕਾਰ ਸੀ।
ਲੋਹੇ ਤੇ ਲੋਹਾ ਖੜਕਦਾ ਘੋੜਿਆਂ ਦੀ ਹਿਨਕਾਰ ਸੀ।
ਮਾਰੂ ਨਿਗਾਰੇ ਵਜਦੇ ਜੋਰਾਂ ਤੇ ਮਾਰੋ ਮਾਰ ਸੀ।
ਕਚੀ ਗੜੀ ਚਮਕੌਰ ਦੀ ਘੇਰਾ ਚਫੇਰੇ ਪੈ ਗਿਆ।
ਵੈਰੀ ਨੇ ਵਧਦਿਆਂ ਵੇਖਕੇ ਅਜੀਤ ਉਠਕੇ ਬਹਿ ਗਿਆ।
ਸ਼ਸ਼ਤਰ ਸਜਾਕੇ ਬਦਨ ਤੇ ਇਓ ਆਗਿਆ ਇਹ ਮੰਗਦਾ।
ਬਾਪੂ ਜੀ ਮੇਰੇ ਦਿਲ ਤੇ ਅਜ ਚਾਹ ਡਾਢਾ ਜੰਗਦਾ।
ਲੈ ਹੁਕਮ ਚੜਿਆ ਦਲਾਂ ਨੂੰ ਫਨੀਅਰ ਦੇ ਵਾਂਙੂ ਡੰਗਦਾ।
ਜਿਓ ਹੋਲਕਾਂ ਦੇ ਦਿਨੀ ਕੋਈ ਰੰਗ ਪਾਕੇ ਰੰਗਦਾ।
ਰੰਗ ਦਿਤੀ ਪ੍ਰਿਥਵੀ ਅਸਮਾਨ ਸਾਰਾ ਰੰਗਿਆ।
ਫਿਰ ਪਾਕੇ ਸ਼ਹੀਦੀ ਰੰਗ ਨੂੰ ਜਹਾਨ ਸਾਰਾ ਰੰਗਿਆ।
ਖੁਲਿਆਈ ਅੱਖ ਤੱਦੋ ਸੁਤੇ ਵੇ ਜੁਝਾਰ ਦੀ।
ਸਾਣ ਉਤੇ ਚੜੀ ਹੋਈ ਧਾਰ ਇਹ ਕਟਾਰ ਦੀ।
ਪਿਤਾ ਕੋਲੋ ਆਗਿਆ ਉਹ ਮੰਗੇ ਜਾਂਦੀ ਵਾਰ ਦੀ।
ਬਿਜਲੀ ਦੇ ਵਾਂਗ ਉਹਦੀ ਤੇਗ਼ ਲਸ਼ਕਾਰ ਦੀ।
ਸਿੰਘਾਂ ਕਹਿਣਾ ਚਾਹਿਆ ਕੁਝ ਆਕੇ ਕਲਗੀਧਰ ਨੂੰ।
ਜੰਗ ਵਿਚ ਜਾਣੋ ਮੇਰੇ ਰੋਕੋ ਨਾ ਜੁਝਾਰ ਨੂੰ।
ਘੋੜੇ ਨੂੰ ਦੜਾਕੇ ਉਹ ਦਲਾਂ ਵਿਚ ਵੜ ਗਿਆ।
ਕਨਸ ਦਿਆਂ ਮੰਦਰਗੇ ਤੇ ਕਾਹਨ ਜਿਵੇਂ ਚੜ ਗਿਆ।
ਪਾਣੀ ਦਿਆਂ ਹੜਾਂ ਦੇ ਪਹਾੜ ਅਗੇ ਖੜ ਗਿਆ।
ਕਦਲੀ ਦੇ ਪਤਾਂ ਨੂੰ ਕੁਹਾੜਾ ਜਿਵੇਂ ਘੜ ਗਿਆ।

ਅਲਾ ਅਲਾ ਖਾਕੇ ਮਸਲਾ ਸਾਰੇ ਭਜਦੇ।
ਵੇਖ ਕੇ ਜੁਝਾਰ ਨੂੰ ਮਦਾਨ ਤਾਂਈ ਤਜਦੇ।
ਖੁਲ ਗਏ ਫੱਟ ਤਨ ਤੇਜ ਸ਼ਮਸ਼ੀਰ ਦੇ।
ਬੋਲਦਾ ਜਕਾਰੇ ਪੁਜਾ ਕੋਲ ਸੋਹਣੇ ਵੀਰ ਦੇ।
ਰਿਦੇ ਵਿਚ ਖੁਸ਼ੀ ਹੋਈ ਪੀਰਨ ਕੇ ਪੀਰਦੇ।
ਅਖੀਆਂ ਚੋਂ ਅਥਰੂ ਨਾ ਕੇਰੇ ਢੋਏ ਨੀਰ ਦੇ।
ਵਧ ਜਾਂਦੀ ਹੱਦ ਉਹਦੇ ਕੌਤਕਾਂ ਨੂੰ ਤਕਕੇ।
ਕਵੀ ਪ੍ਰਵਾਨੇ ਰਹਿਣੋ ਬੈਠ ਜਾਂਦੇ ਥਕ ਕੇ।

   

## * ਦੋ ਹਿੰਝੂ *

ਕਥਨ ਮਾਹੀ ਹਲਕਾਰਾ

ਜਦੋਂ ਲਾਲ ਚਿਣੇ ਵਿਚ ਨੀਅ ਦੇ ਕੁਲ ਖਿਲਕਤ ਵੇਖਣ ਆਈ।
ਲੈ ਰਾਜ ਕਰੰਡੀ ਤੇਸੀ ਨੂੰ ਆ ਬੈਠਾ ਦੇਰ ਨ ਲਾਈ ਸੀ।
ਮਾਰ ਮਾਰ ਕੇ ਤੇਸੀ ਨੂੰ ਪਿਆ ਗਿਟੇ ਗੋਡੇ ਘੜਦਾ ਸੀ।
ਫਰਕ ਰਹਿਣ ਨਾ ਦੇਵੇ ਪਾਪੀ ਇਟਾਂ ਵਾਂਙੂੰ ਜੜਦਾ ਸੀ।
ਤਾਂ ਬੋਲੇ ਜੋਰਾਵਰ ਸਿੰਘ ਜੀ ਫੀਤੇ ਨਾਲ ਚੰਙੂੰ ਮਿਣਲਾ ਓਏ।
ਬਣੇ ਪੀਠ ਪੰਥ ਦੇ ਮੰਦਰ ਦੀ ਕੁਝ ਹੋਰ ਝਾੜਕੇ ਚਿਣਲਾ ਓਏ।
ਮਿੰਝ ਗਾਰੇ ਵਾਂਙ ਵਛਾਲਾ ਓ ਕੁਟ ਰੋੜਾਂ ਦੇ ਥਾਂ ਹਡੀਆਂ ਨੂੰ।
ਪਾ ਸੁਰਖੀ ਖੂਨ ਅਸਾਡੇ ਦੀ ਹੁਣ ਕਸਰਾਂ ਕਾਨੂੰ ਛਡੀਆਂ ਤੂੰ।
ਨੀ ਉਸਰਦੀ ਜਾਂਦੀ ਸੀ ਖੜੇ ਗੀਤ ਖੁਸ਼ੀ ਦੇ ਗਾਉਂਦੇ ਸਨ।
ਆਖਿਆ ਜੋ ਬਾਪੂ ਜੀ ਤਾਂਈ ਸਿੰਘ ਦੋਵੇਂ ਰਣੇ ਬਲੋਂਦੇ ਸੀ।

ਨੀਅ ਵਿਚ ਚਣਾਇਆ ਸੂਬੇ ਨੇ ਦਾਤਾ ਜੀ ਲਾਲਾਂ ਤੇਰਿਆਂ ਨੂੰ।
ਦੁਨੀਆਂ ਤੋਂ ਵਖਰੇ ਹੋਕੇ ਤੇ ਲਾ ਬੈਠੇ ਅਰਸ਼ੀ ਡੇਰਿਆਂ ਨੂੰ।
ਸਤਿਗੁਰ ਜੀ ਅਗੇ ਕੀ ਆਖਾਂ ਦਿਨ ਦੀ ਵੀ ਵਜਿਆ ਡਾਕਾ ਏ।
ਅਗੇ ਸੁਣੋ ਵਾਰਤਾ ਮਾਤਾ ਦੀ ਦਰਦਾਂ ਦਾ ਭਰਿਆ ਸਾਕਾ ਏ।
ਜਦੋਂ ਖਬਰ ਹੋਈ ਫਿਰ ਮਾਤਾ ਨੂੰ ਚਿਣੇ ਨੀਅਂ ਵਿਚ ਫਰਜ਼ੰਦ ਦੋਵੇਂ।
ਨਜ਼ਰਾਂ ਤੋਂ ਓਹਲੇ ਹੋ ਗਏ ਐ ਅਖੀਆਂ ਦੇ ਮੇਰੇ ਚੰਦ ਦੋਵੇਂ।
ਤਾਂ ਪਾਠ ਤੇਰਿਆ ਜਪੁਜੀ ਦਾ ਅਰਸ਼ਾਂ ਦੇ ਵਲੀ ਤਕਦੀ ਸੀ।
ਪਏ ਨਜਰ ਬਬਾਨ ਦਲਾਰਿਆਂ ਦੇ ਸੋਹ ਕਦੋਂ ਵਛੋੜਾ ਸਕਦੀ ਸੀ।
ਸਤਿਗੁਰ ਜੀ ਕੁਲ ਪ੍ਰਵਾਰ ਉਤੇ ਕੁਦਰਤ ਇਉਂ ਕਲਾ ਵਖਾਈ ਸੀ।
ਮਾਤਾ ਨਾਲ ਰਲੀ ਉਠ ਲਾਲਾਂ ਦੇ ਜੋਤੀ ਨਾਲ ਜੋਤ ਮਿਲਾਈ ਸੀ।
ਸੁਣਕੇ ਏਹ ਸਾਕਾ ਮਾਹੀ ਤੋਂ ਪਥਰਾਂ ਚੋਂ ਪਾਣੀ ਚੋਂਦੇ ਸੀ।
ਕੀ ਦੋਸ਼ ਵਿਚਾਰੇ ਸਿੰਘਾਂ ਨੂੰ ਜੰਗਲਾਂ ਦੇ ਪੰਛੀ ਰੋਂਦੇ ਸੀ।
ਸੁਣ ਸੋ ਪ੍ਰਵਾਨੇ ਦਰਦਾਂ ਦੀ ਹੋਏ ਪ੍ਰਬਤ ਪਾਣੀ ਰੋ ਹੰਝੂ।
ਵੇਖੋ ਦਿਲ ਕਲਗੀਆਂ ਵਾਲੇ ਦਾ, ਨਈਂ ਕੇਰ ਵਖਾਏ ਦੋ ਹੰਝੂ।

§ § § § §

# * ਸਾਡੀ ਖਾਤਰ ਗਿਠਕ ਬਾਂ *

ਬੀ ਕਲਾਸ ਮਿਲਣ ਤੋਂ ਪਹਿਲਾਂ, ਨਿਊ ਕੈਂਪ ਅਮਰਤਸਰ ਜੇਹਲ ਸੰਨ ੧੯੫੫ ਜੁਲਾਈ ਦੇ ਮਹੀਨੇ ਵਿਚ ਲਿਖੀ ਗਈ।

ਸੁਣੋ ਜੇਹਲ ਦੀ ਹੋਰ ਕਹਾਣੀ,
ਡੀਗਾਂ ਮਾਰੇ ਕਾਂਗਰਸ ਰਾਣੀ,
ਦੇਸ ਬਦੇਸਾਂ ਦੇ ਵਿਚ ਜਾਕੇ,

ਖਲਕਤ ਤਾਂਈ ਕਹੇ ਸੁਣਾਕੇ
ਮੌਜਾਂ ਮਾਣੇ ਭਾਰਤ ਮਾਂ,
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।

ਕੈਦੀ ਖਾਤਰ ਖੱਡੀ ਹੁੰਦੀ
ਸੱਨ੍ਹ ਜਗਾ ਕੁਛ ਛਡੀ ਹੁੰਦੀ
ਜੁਤੀ ਜੋੜੇ ਲਾਹਵਣ ਖਾਤਰ,
ਏਧਰ ਓਧਰ ਜਾਵਣ ਖਾਤਰ,
ਖੁਲੇ ਟਿਕਣ ਪੈਰ ਹਿਠਾਂ,
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।

ਦੋ ਦੋ ਬੰਦੇ ਉਸ ਦਰਮਿਆਨ,
ਕਿਸ ਵਿਧ ਵੇਖੋ ਵਕਤ ਲੰਘਾਣ
ਖੁਲੇ ਹੋਕੇ ਪੈਣ ਨਹੀ ਮਿਲਦਾ,
ਮਾਰ ਚੌਕੜਾ ਬਹਿਣ ਨਹੀ ਮਿਲਦਾ
ਲੱਤ ਖੁਲੇ ਤਾਂ ਨਹੀ ਬਾਂਹ
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।

ਜਾਂ ਕਿਸੇ ਦੇ ਗੋਡਾ ਲਗੇ,
ਜਾਂ ਕਿਸੇ ਦੇ ਠੇਡਾ ਲਗੇ,
ਜਾਂ ਕਿਸੇ ਦੇ ਲਗੇ ਪੈਰ,
ਓਹ ਵੀ ਅਗੋ ਕਰੇ ਨਾ ਖੈਰ
ਕੂਹਣੀ ਮਾਰਕੇ ਉਹ ਕਰੇ ਪਛਾਂਹ
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।

ਬੈਂਕ ਖਜਾਨੇ ਪੁਲਸ ਤੇ ਫੌਜਾਂ,
ਮਿਲ੍ਹਾਂ ਮੱਲਕੇ ਮਾਨਣ ਮੌਜਾਂ,
ਸਾਡੇ ਕਚੇ ਘਰ ਨਹੀ ਭੌਂਦੇ, ਪੈਦਲ ਤੁਰਦੇ ਨਰ ਨਹੀਂ ਭੌਂਦੇ
ਆਪ ਉਡਨ ਵਿਚ ਅਸਮਾਨ, ਆਪ ਸਪੈਸ਼ਲ ਕੋਠੇ ਮੰਗਣ, ਸਾਡੀ—

ਸੂਬਾ ਇਕ ਪੰਜਾਬੀ ਸਾਡਾ,
ਸੋਹਣਾ ਫੁਲ ਗੁਲਾਬੀ ਸਾਡਾ,
ਏਹਨਾਂ ਕੋਲੋ ਸਭ ਪ੍ਰਾਂਤ,
ਸੋਨਾ ਚਾਂਦੀ ਲੋਹਾ ਧਾਤ,
ਨਾਲੇ ਸਾਰਾ ਹਿੰਦੋਸਤਾਂ,
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।
ਇਕੀ ਨਾਲ ਇਕਤਾਲੀ ਪੈਣੀ,
ਇਕ ਦਿਨ ਭਾਜੀ ਸਿਰ ਤੋਂ ਲੈਣੀ,
ਗਜ਼ ਹਮੇਸ਼ਾ ਨਹੀ ਏਹ ਰਹਿਣਾ,
ਆਖਰ ਮੂਲਿਆ ਹਟੀ ਬਹਿਣਾ,
ਫੇਰ ਆਊਗੀ ਚੇਤੇ ਮਾਂ,
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।
ਦੋਨੋਂ ਵਕਤ ਘੋਲਦੇ ਕੜੀ,
ਰੋਟੀ ਕਚੀ ਸਬਜ਼ੀ ਸੜੀ,
ਕਿਸੇ ਕਿਸੇ ਦੇ ਕੋਲੇ ਫੂੜੀ,
ਅਧਿਆਂ ਕੋਲ ਗਦੇਲੇ ਧੂੜੀ,
ਕੀਤਾ ਦਸੋ ਕੌਣ ਗੁਨਾਹ,
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।
ਅਗੋ ਇਕ ਦੁਰਾਂਜੀ ਲਿਖੀ,
ਬੀ ਕਲਾਸ ਦੀ ਮੰਜੀ ਲਿਖੀ,
ਹੁਣ ਵੀ ਨਹੀਂ ਓ ਇਹ ਬਹਾਨਾ
ਜੇਹਲ ਵਰਤੰਤ ਕਹੇ ਪ੍ਰਵਾਨਾ,
ਸੁਣ ਲਵੇ ਇਹ ਕੁਲ ਜਹਾਂ
ਆਪ ਸਪੈਸ਼ਲ ਕੋਠੇ ਮੰਗਣ, ਸਾਡੀ ਖਾਤਰ ਗਿਠਕ ਥਾਂ।

❀ ❀ ❀ ❀

# * ਜੇਹਲ ਦੀ ਜਥੇਦਾਰੀ *

ਜੇਹਲ ਜਾਤ੍ਰੂ ਕਠੇ ਹੋਕੇ ਆਖਣ ਲਗੇ ਸਭੇ,
ਜਥੇਦਾਰ ਬਣਾਇਆ ਭਾਜਾਂ ਹੰਮ ਕੋਈ ਨ ਫਵੇ,
ਅਜ ਸਵੇਰੇ ਮੀਟਿੰਗ ਕਰਕੇ ਜਥੇਦਾਰ ਬਣਾਇਆ।
ਰਾਸ਼ਣ ਰੀਠੇ ਤੇਲ ਲਿਉਣਾ ਜੁਮੇ ਉਹਦੇ ਪਾਇਆ,
ਨਵੀਨ ਲੀਡਰੀ ਵਾਲਾ ਉਸਦੇ ਭਾ ਰਿਦੇ ਵਿਚ ਚੜਿਆਂ
ਬੂਹਿਓਂ ਬਾਹਰ ਲੰਘਣ ਲਗਾ ਨਾਲ ਸੰਤਰੀ ਲੜਿਆਂ,
ਸੁਪਰਡੰਟ ਤੇ ਵਲਵਾਡਰਾਂ ਚਕਰ ਖੂਬ ਲਗਾਇਆ,
ਸਟੋਰ ਕੀਪਰ ਦੇ ਉਤੇ ਉਹਨੇ ਸੋਹਣਾ ਰੋਬ ਜਮਾਇਆ,
ਆਏ ਤੇ ਫਿਰ ਆਖਣ ਲਗੇ ਕੀ ਪੈ ਗਿਆ ਏ ਲੋਰੜਾ
ਤੇਰੀ ਇਸ ਲੀਡਰੀ ਹੇਠਾਂ ਨੂਣ ਦਾਲ ਵਿਚ ਥੋੜਾ,
ਰੋਟੀ ਉਹਨੂੰ ਖਾਣ ਨਾ ਦਿਤੀ ਪੀਣ ਨ ਦਿਤਾ ਪਾਣੀ
ਆਸਣ ਉਤੇ ਬਹਿਣ ਨ ਦਿਤਾ ਤੇਰੀ ਹੋਰ ਕਹਾਣੀ,
ਲੜਦਾ ਭਿੜਦਾ ਉਹ ਵਿਚਾਰਾ ਜਦ ਬੈਰਕ ਵਿਚ ਆਇਆ
ਓਸ ਦੁਆਲੇ ਚਾਰ ਚੁਫੇਰੇ ਝੁਰਮਟ ਆਕੇ ਪਾਇਆ,
ਕਾਂਵਾਂ ਰੌਲੀ ਪਈ ਚੁਫੇਰੇ ਬਾਹੋਂ ਪਕੜ ਬਠਾਇਆ
ਪਲ ਵਿਚ ਵੇਖੋ ਚਤਰ ਸਿਆਣਾ ਉਲੂ ਚਕ ਬਣਾਇਆ,
ਰਾਸ਼ਣ ਥੋੜਾ ਤੇਲ ਨਹੀਂ ਪੂਰਾ ਘਟ ਆਏ ਨੇ ਛੋਲੇ
ਬੇਈਮਾਨ ਦਾ ਪੁਤਲਾ ਏਹੋ ਹਰ ਕੋਈ ਓਹਨੂੰ ਬੋਲੇ,
ਗਲ ਏਸਨਾ ਕਿਸੇ ਨਹੀਂ ਕਰਨੀ ਬਾਈਕਾਟ ਇਹ ਕੀਤਾ
ਰੀਠੇ ਖਾਦੇ ਛੋਲੇ ਚਬੇ ਤੇਲ ਅਸਾਡਾ ਦਾ ਪੀਤਾ,
ਕੋਮਲ ਹਾਰ ਫੁਲਾਂ ਦੇ ਉਹੋ ਬਣੀ ਉਸਤਰੇ ਮਾਲਾ.
ਜਥੇਦਾਰੀ ਮਿਲੀ ਸਵੇਰੇ ਸ਼ਾਮੀ ਦੇਸ ਨਕਾਲਾ,

ਏਸੇ ਕਰਕੇ ਉਹਦੇ ਉਤੇ ਮੀਟਿੰਗ ਚਕ ਬਲਾਈ,
ਜਥੇਦਾਰੀ ਖੋਹਕੇ ਉਤੋਂ ਹੋਰ ਕਿਸੇ ਗਲ ਪਾਈ,
ਦੋ ਦਿਹਾੜੇ ਉਹਨੇ ਕੀਤੀ ਓਤੋਂ ਵੀ ਫਿਰ ਖੋਈ,
ਜਥੇਦਾਰੀ ਇਉਂ ਦਵਲੀ ਜਿਉਂ ਖਿਦੋ ਵਿਚ ਟੋਹੀ,
ਦਿਆਲ ਸਿੰਘ ਪ੍ਰਵਾਨੈ ਏਹੋ ਗੱਲ ਰਿਦੇ ਵਿਚ ਧਾਰੀ,
ਬੇ ਮਨਿਆਦੇ ਮੰਦਰ ਵਰਗੀ ਜੇਹਲ ਦੀ ਜਥੇਦਾਰੀ।

§ § § §

## † ਘਰ ਤੋਂ ਭਜਿਆ ਸਾਧ †

ਇਕ ਦਿਨ ਬੈਠਾ ਇਕ ਕੁਆਰਾ ਦਿਲ ਵਿਚ ਘਾੜਾ ਘੜਦਾ,
ਘੜਦਾ ਮਨ ਆਪਣੇ ਵਿਚ ਕਰੇ ਬੀਚਾਰਾਂ ਚਿਤ ਆਪਣੇ ਨਾਲ ਲੜਦਾ
ਬਾਪੂ ਬਾਪੂ ਕਹਿੰਦੇ ਜਸਨੂੰ ਉਸਦੇ ਭਾਗ ਚੰਗੇਰੇ,
ਮੈ ਬਨਦਾ ਜੇ ਕਿਸੇ ਦਾ ਬਾਪੂ ਕਰਮ ਜਾਗਦੇ ਮੇਰੇ।
ਲੋਕਾਂ ਤਾਈ ਆਖਣ ਲਗਾ ਮੇਰਾ ਦਰਦ ਵੰਡਾਓ,
ਜਿਸ ਵਿਧ ਨਾਲ ਬਨੀ ਦਾ ਬਾਪੂ ਐਸਾ ਢੰਗ ਸਖਾਓ,
ਲੋਕਾਂ ਆਖਿਆ ਵਿਆਹ ਕਰਵਾਲੈ, ਪੁਤ੍ਰ ਹੋਣਗੇ ਤੇਰੇ,
ਬਾਪੂ ੨ ਪਏ ਫਿਰ ਤੈਨੂੰ ਆਖਣ ਚਾਰ ਚਫੇਰੇ,
ਘਰ ਦੀ ਪੂੰਜੀ ਵੇਚ ਵਾਚ ਕੇ ਉਨ੍ਹੇ ਵਿਆਹ ਕਰਵਾਰਿਆ,
ਪੌਣੀ ਦਰਜਨ ਪੁਤਰਾਂ ਕੋਲੋਂ ਉਨ੍ਹੇ ਪਿਉ ਅਖਵਾਇਆ,
ਬਾਪੂ ੨ ਪਏ ਫਿਰ ਉਸਨੂੰ ਆਖਣ ਆਣ ਨਿਆਣੇ,
ਲੂਣ ਤੇਲ ਤੇ ਲਕੜੀਲੀੜਾ ਘਰ ਨ ਖਾਣ ਨੂੰ ਦਾਣੇ,
ਘਰੇ ਆਏ ਨੂੰ ਸੁਆਣੀ ਲੜਦੀ ਬਾਹਰ ਗਏ ਨੂੰ ਸੁਆਮੀ,

ਕਾਰਖਾਨੇ ਵਿਚ ਕੰਮ ਨਹੀ ਕੀਤਾ, ਰਹੀ ਕਾਰ ਵਿਚ ਖਾਮੀ।
ਔਖਾ ਹੋਇਆ ਘਰ ਤੋਂ ਭਜਿਆ ਸਮਾ ਜਾਣਕੇ ਵੇਹਿਲਾ।
ਗੇਰੂ ਰੰਗੇ ਕਪੜੇ ਪਾਲੇ ਬਣਿਆ ਸਾਧ ਦਾ ਚੇਲਾ।
ਹੁਣ ਉਹ ਮੁੜਕੇ ਘਰੇ ਆਉਣ ਦਾ ਨਾਂ ਕਦੇ ਨਹੀ ਲੈਂਦਾ।
ਜੇ ਕੋਈ ਉਹਨੂੰ ਬਾਪੂ ਆਖੇ ਚਿਮਟੇ ਚੁਕ ੨ ਪੈਂਦਾ।
ਦੁਨੀਆਂ ਦਾਰੀ ਛਡੀ ਵਡੀ ਮੁੜ ਸਤਾਵੇ ਸਾਲੀ।
ਗੁਸੇ ਦੇ ਵਿੱਚ ਮੁੱਕੇ ਚੁੱਕੇ ਨਾਲੇ ਕਢੇ ਗਾਲੀ।
ਅਸੀਂ ਕਿਸੇ ਦੇ ਕੁਛ ਨਹੀ ਲਗਦੇ ਨਾ ਅਸਾਡਾ ਕੋਈ।
ਭਇਆ ਅਤੀਤ ਸਾਥ 'ਪ੍ਰਵਾਨਾ' ਲੈ ਤੂੰਬੀ ਤੇ ਲੋਈ।

* * * *

## ✣ ਛੋਟੀ ਖੁਦਾਈ ✣

ਜਿਥੇ ਖੁਦ ਖੁਦਾ ਓਹ ਭਾਹਦਾ ਕਰਦਾ ਬੇ ਪ੍ਰਵਾਹੀ।
ਨਾਇਨ ਤੇ ਨਾਈ ਉਥੇ ਦੋਵੇਂ ਛੋਟੀ ਇਕ ਖੁਦਾਈ।
ਨਾਇਨ ਜਨਾਨੇ ਪੱਖ ਨੂੰ ਲੈਕੇ ਰੋਮਾਂ ਤਾਂਈ ਸਵਾਰੇਂ।
ਰੀਜਾਂ ਲਾ ੨ ਕੰਘੀ ਕਰਦੀ ਪਾਉਂਦੀ ਚੌਂਕ ਚਵਾਰੇ।
ਦੂਜੇ ਪਾਸੇ ਨਾਈ ਵੇਖੋ ਕੈਸੀ ਬਣਤ ਬਣਾਵੇ।
ਸਿਰ ਤੋਂ ਲੈਕੇ ਪੈਰਾਂ ਤੀਕਰ ਚਟਮ ਕਰਦਾ ਜਾਵੇ।
ਮਾਠ ੨ ਓਹ ਪਟੀਆਂ ਕਰਦੀ ਭਰਦੀ ਮਾਂਗ ਸੰਧੂਰੇ।
ਅਤਰ ਫਲੇਲ ਪਈ ਉਹ ਲਾਵੇ ਸੋਹਜ਼ ਲਗਾਂਦੀ ਪੂਰੇ।
ਤੇਜ ਉਸਤਰਾ ਹੱਥ ਵਿਚ ਲੈਕੇ ਦੂਜੇ ਪਾਸੇ ਨਾਈ।
ਪੋਲਾ ੨ ਪਾਣੀ ਪਾਕੇ ਕਰਦਾ ਖੂਬ ਸਫਾਈ।

ਦਿਨ ਭਰ ਦੋਵੇਂ ਕਾਰੀ ਕਰਦੇ ਸ਼ਾਮਾਂ ਨੂੰ ਘਰ ਆਂਦੇ ।
ਇਕ ਦੂਜੇ ਦੇ ਹੈਨ ਵਿਰੋਧੀ ਰੋਟੀ ਇਕਠੇ ਖਾਂਦੇ ।
ਗੁਜ਼ਲ ਦਾਰ ਪਾਸੀ ਵੇਖੀ ਤਾਂ ਏਹ ਬਣਤ ਬਣਾਈ ।
ਸਿੰਘਣੀਆਂ ਨੇ ਨਾਇਣ ਛੋਡਤੀ ਸਿੰਘਾਂ ਛੋਡੇ ਨਾਈ ।
ਉਨ੍ਹਾਂ ਸਿਰੀ ਕਰਵਾ ਲੈ ਜੂੜੇ ਉਨ੍ਹਾਂ ਰੋਮ ਸਵਾਰੇ ।
ਚਤਰ ਸਿਆਣੇ ਪਾਸੇ ਹੋ ਗਏ ਬੁਧੂ ਫਸਣ ਵਿਚਾਰੇ ।
ਸ੍ਰਕਾਰ ਅਸਾਡੀ ਗਲ ਜੇ ਮੰਨੇ ਲਿਖ 'ਪ੍ਰਵਾਨਾ' ਪਾਵੇ ।
ਛੋਟੀ ਏਸ ਖੁਦਾਈ ਉਤੇ ਡਾਹਢਾ ਟੈਕਸ ਲਾਵੇ ।

§ § § §

# * ਤਖਤ ਜਾਂ ਤਖਤਾ *

ਜਦ ਰੋਵਨ ਮਿਲਦਾ ਖੁਲਕੇ ਖਾਕੇ ਤੇ ਡਾਹਢੀ ਮਾਰ ਨੂੰ ।
ਜਦ ਪਿਆਲਾ ਕਿਸੇ ਦੇ ਸਬਰ ਦਾ ਓਛਲਕੇ ਆਉਂਦਾ ਬਾਹਰ ਨੂੰ
ਜਦ ਪਾਕੇ ਕਿਸੇ ਨੂੰ ਪਿੰਜਰੀ ਲੈਂਦੇ ਨ ਉਸਦੀ ਸਾਰ ਨੂੰ ।
ਜਦ ਸੀਸ ਚੜਕੇ ਬੋਲਦੇ ਫੜਕੇ ਤੇ ਹੱਥ ਤਲਵਾਰ ਨੂੰ ।
ਉਹਦੋਂ ਜੁਵਾਲਾ ਜੋਸ਼ ਦੀ ਆਹਾਂ ਦੇ ਵਿਚੋਂ ਭੜਕਦੀ ।
ਜਾ ਸੂਲੀਆਂ ਤੇ ਲੜਕਦੀ ਜਾਂ ਤੇਗ ਬਣਕੇ ਖੜਕਦੀ ।

* * * *

---

ਮਨਜੀਤ ਪ੍ਰਿੰਟਿੰਗ ਪ੍ਰੈਸ ਕੋਟਕਪੂਰਾ ।

ਫੇਰ ਰੇਲ ਅਗੇ ਪੈਣ ਤੋਂ ਮਦਾਨ ਦੇ ਵਿਚ ਖੜਨ ਤੋਂ,
ਭਠਾਂ ਦੇ ਵਿਚ ਸੜਨ ਤੋਂ ਤੇ ਸੂਲੀਆਂ ਤੇ ਚੜਨ ਤੋਂ ।
ਬਰਫ ਦੇ ਵਿਚ ਗਲਣ ਤੋਂ ਤੇ ਰੇਤ ਦੇ ਵਿਚ ਰੜਨ ਤੋਂ,
ਓਹ ਕੌਮ ਨਹੀ ਝਿਜਕਦੀ ਤਲਵਾਰ ਫੜਕੇ ਲੜਨ ਤੋਂ ।
ਪਰਵਾਨੇ ਐਸੀ ਕੌਮ ਓਹ ਗ਼ੁਲਾਮ ਨ ਫਿਰ ਰਹਿਗੀ,
ਜਾਂ ਤਖਤਿਆਂ ਤੇ ਪਇਗੀ ਜਾਂ ਤਖਤ ਉਪਰ ਬੇਹਗੀ ।

§ § § §

## * ਏਹ ਮੇਰੀ ਤਸਵੀਰ ਬਣਾਦੇ *

ਦੁਰਜੋਧਨ ਦੀ ਸਭਾ ਲਗਾਦੇ,
ਪੰਜੇ ਪਾਂਡੋਂ ਵਿਚ ਬਹਾਦੇ,
ਵਿਚ ਸਭਾ ਦੇ ਦਰੋਪਤਾਂ ਲਿਆਦੇ
ਜਿਓ ੨ ਜਾਲਮ ਲਾਹੀ ਜਾਵਨ,
ਤਿਓ ੨ ਮੇਰੇ ਚੀਰ ਲਿਆਦੇ,
ਏਹ ਮੇਰੀ ਤਸਵੀਰ ਬਣਾਦੇ,

ਉਤੋ ਹੋਵੇ ਜੇਠ ਮਹੀਨਾ
ਤਵੀਆਂ ਉਪਰ ਸੜਦਾ ਸੀਨਾ
ਦਰਦਨ ਕੋਈ ਰਖ ਜਕੀਨਾ
ਤੇਗਾਂ ਛਾਵੇ ਲੰਗਦੀ ਜਾਵੇ
ਚੂਰੀ ਛੰਨਾ ਹਥੋ ਫੜਾਦੇ
ਏਹ ਮੇਰੀ ਤਸਵੀਰਬਣਾਦੇ ।

ਪਿੰਜਰੇ ਅੰਦਰ ਬੈਠਾ ਪਿਆਰਾ
'ਹਿੰਦ–ਧਰਮ ਦਾ ਲਾਵੇ ਨਾਹਰਾ
ਇਕ ਸੇਵਕ ਤੇ ਚਲੇ ਆਰਾ
ਦੇਗਾਂ ਦੇ ਵਿਚ ਦੂਜਾ ਉਬਲੇ
ਮੁਸਕਾਹਟ ਮੂੰਹ ਤੇ ਲਿਆਦੇ
ਏਹ ਮੇਰੀ ਤਸਵੀਰ ਬਣਾਦੇ

ਅਨੰਦ ਪੁਰੀ ਨੂੰ ਖੂਬ ਸਜਾਦੇ
ਉਚੇ ਥਾਂ ਇਕ ਕੈਂਪ ਲਗਾਦੇ
ਕਈ ਲਖ ਦਾਂ ਅਕੱਠ ਵਖਾਦੇ
ਫੜ ਤਲਵਾਰ ਮੰਗੇ ਉਹ ਪਰੀਤਮ
ਮੇਰਾ ਮੁਹਰੇ ਸੀਸ ਝੁਕਾਦੇ
ਏਹ ਮੇਰੀ ਤਸਵੀਰ ਬਣਾਦੇ

ਵਿਚ ਰਣਾਂ ਦੇ ਲੜਦਾ ਜਾਵਾਂ
ਜਾਲਮ ਉਪਰ ਚੜਦਾ ਜਾਵਾਂ
ਅੰਮਰਤਸਰ ਵਲ ਬੜਦਾ ਜਾਵਾਂ
ਇਕ ਤਲੀ ਤੇ ਸੀਸ ਟਕਾਦੇ
ਖੰਡਾ ਦੂਜੇ ਹੱਥ ਫੜਾਦੇ
ਏਹ ਮੇਰੀ ਤਸਵੀਰ ਬਣਾਦੇ

ਕਵੀ ਮੁਸਵੱਰ ਇਕੋ ਜਾਣੀ
ਤੇ ਖਿਚ ਤਸਵੀਰ ਬਨਾਨੀ
ਮੈਂ ਖ਼ਿਚ ਕੇ ਕਵਿਤਾ ਲਿਆਣੀ

ਤੂੰ ਤਸਵੀਰ ਬਣਾਲੈ ਬਹਿਕੇ
ਮੇਰੇ ਮੂਹੋਂ ਸ਼ੇਹਰ ਲਿਆਦੇ
ਏਹ ਮੇਰੀ ਤਸਵੀਰ ਬਣਾਦੇ

ਬੰਦੋ ਬੰਦ ਕਟਾਵਨ ਜਿੱਥੇ
ਸੂਲੀ ਪੀਂਹਗਾਂ ਪਾਵਨ ਜਿੱਥੇ
ਗੀਤ ਕੋਮ ਦੇ ਗਾਵਨ ਜਿੱਥੇ
ਸਰੜ ੨ ਕਰ ਗੋਲੀ ਚਲੇ
ਮੇਰੀ ਛਾਤੀ ਅਗੇ ਡਾਹਦੇ
ਏਹ ਮੇਰੀ ਤਸਵੀਰ ਬਣਾਦੇ

ਭੱਠੀ ਇਕ ਬਣਾਦੇ ਕੋਲੇ
ਸੜ ੨ ਹੱਡੀਆਂ ਹੋਵਨ ਕੋਲੇ
ਬਧਾ ਸਿੰਘ ਜੰਡੋਰੇ ਕੋਲੇ
ਸੜਦਾ ਸੜਦਾ ਪੜਦਾ ਜਾਵੇ
ਨਾਲ ਸੀਸ ਦੇ ਪ੍ਰੀਤ ਨਿਭਾਦੇ
ਏਹ ਮੇਰੀ ਤਸਵੀਰ ਬਣਾਦੇ

ਬੈਠੇ ਹੋਵਣ ਪੰਜ ਪਿਆਰੇ
ਦਿਲੀ ਦੇ ਵਿਚ ਲਾਅ ਦਰਬਾਰੇ
ਝੂਲੇ ਬਸੰਤੀ ਪਰਚਮ ਸਾਰੇ
ਬੇਠ ਤਖਤ ਤੇ ਨਿਆਂ ਚਕਾਵਨ
ਸੇਵਕ ਬੇਠਾ ਕੋਲ ਵਖਾਦੇ
ਏਹ ਮੇਰੀ ਤਸਵੀਰ ਬਣਾਦੇ

ਹੋਵੇ ਪਛੋਂ ਵਲ ਰਵਾਨਾ
ਲੈ ਦਲਾਂ ਨੂੰ ਏਹ ਪਰਵਾਨਾ
ਸੰਗ ਪਰਸ ਲਏ ਸਭ ਨਨਕਾਣਾ
ਅਟਕ ਵੇਖਕੇ ਨ ਮੈਂ ਅਟਕਾਂ
ਅਟਕੋਂ ਕੇਰਾਂ ਪਾਰ ਲੰਘਾਦੇ
ਏਹ ਮੇਰੀ ਤਸਵੀਰ ਬਣਾਦੇ

# ਗੁਰ ਨਾਨਕ ਰਾਜ

ਮਖਿਓ ਦੇ ਮਟਕੇ ਏਹ ਭਰਨ ਮਖਾਰੇ,
ਪਰਬਤ ਦੇਣਗੇ ਲਾਲ ਤੇ ਹੀਰੇ,
ਚਹਿਕ ਮਹਿਕ ਟਹਿਕ ਹੋਊ ਹਰ ਪਾਸੇ।
ਮਿਠੇ ੨ ਗਾਣੇ ਤੇ ਖੁਸ਼ੀਆਂ ਦੇ ਹਾਸੇ।
ਅਮਰ ਫਲ ਦੇਣਗੇ ਬਾਗਾਂ ਦੇ ਬੂਟੇ,
ਮਖਮਲੀ ਸੇਜਾਂ ਤੇ ਸੁਰਗਾਂ ਦੇ ਝੂਟੇ,
ਦੁਧ ਬਣ ਜਾਇਗਾ ਨਦੀਆਂ ਦਾ ਪਾਣੀ।
ਹਰ ਬੰਦਾ ਹੋਵੇਗਾ ਬਰਹਮ ਗਿਆਨੀ।
ਹਰ ਘਰ ਅੰਦਰ ਖਿੜੂ ਖੁਸ਼ ਹਾਲੀ,
ਹਰ ਇਕ ਚੇਹਰੇ ਤੇ ਚਮਕੇਗੀ ਲਾਲੀ,
ਘਟ ਨ ਤੋਲੂ ਕੋਈ ਇਕ ਵੇਰਾਂ।
ਤੇ ਹਰ ਪਾਸੇ ਹੋਵੇਗੀ ਤੇਰਾਂ ਹੀ ਤੇਰਾਂ
ਪੁਤਰ ਦੀ ਮੌਤ ਨ ਵੇਖਣਗੇ ਮਾਪੇ,
ਰੋਗ ਨ ਸੋਗ ਕਿਸੇ ਕੂੰਟ ਜਾਪੇ,

ਸਭੇ ਮਿਟ ਜਾਣਗੇ ਕੌਮਾਂ ਦੇ ਝੇੜੇ।
ਛੋੜ ਵਿਖੇਵਾਂ ਹੋ ਬੇਹਣਗੇ ਨੇੜੇ।
ਅਕਾਸ਼ ਕੋ ਪਾਉੜੀ ਵੀ ਜਾਏਗੀ ਗੰਢੀ,
ਪਤਾਲ ਕੇ ਰਸਤੇ ਚਲੂ ਪਗਡੰਡੀ,
ਕੀਤਾ ਪਰਵਾਨੇ ਏਹ ਤੁਝ ਅਛਾਰਾ।
ਗੁਰ ਨਾਨਕ ਰਾਜ ਦਾ ਏਹ ਵਰਤਾਰਾ।

# ਰਾਜ ਕਰੇਗਾ ਖਾਲਸਾ

ਨੀ ਸਦੀਆਂ ਦੀ ਅਗ ਭੜਕੀਏ ਏਨ੍ਹਾਂ ਛਡ ਚੰਗਾੜੇ,
ਏਹ ਮੌੜੇ ਮੂਲ ਨ ਡਰਨਗੇ ਸ਼ਹੀਦੀ ਲਾਹੜੇ

ਤੈਂ ਅਗੇ ਸਿੰਘ ਸਬੇਗ ਵੀ ਕਈ ਚਰਖੜੀ ਚਾਹੜੇ,
ਮਤੀ ਦਾਸ ਦੇ ਵੈਰਨੇ ਕੀਤੇ ਦੋ ਫਾੜੇ।

ਜੰਡਾਂ ਦੇ ਨਾਲ ਬੰਨ ਕੇ ਕਈ ਜੋਧੇ ਸਾੜੇ,
ਗਿਝੀ ਹੋਈ ਲੂਬੜੀ ਨਿਤ ਖਾਵੇ ਮੰਡੇ
ਇਕ ਦਿਨ ਸਿਰ ਤੇ ਪੈਣਗੇ ਆਖਰ ਨੂੰ ਡੰਡੇ,
ਦਸ ਸ਼ੇਰਾਂ ਨੂੰ ਕੀ ਕਰਨਗੇ ਏਹ ਬੂਹਰੇ ਸੰਡੇ।
ਖਾਲੂ ਬਾਗਣ ਜੇ ਖੂਨ ਦੇ ਖੜਕਣ ਵੀ ਖੰਡੇ,
ਕੁਲ ਦੁਨੀਆਂ ਤੇ ਕੇਸਰੀ ਝੂਲਨਗੇ ਝੰਡੇ।
ਸਮਾ ਸ਼ਹੀਦੀ ਵੇਖਕੇ ਹੋ ਤੁਰਨ ਰਵਾਨੇ,
ਫਿਰ ਪਿਛੇ ਮੂਲ ਨ ਮੁੜਨਗੇ ਸਿਦਕੀ ਪਰਵਾਨੇ।

ਇੰਗਲੈਂਡ ਤੇ ਏਸੀਆਂ ਜਰਮਨ ਜਪਾਨੇ,
ਇਟਲੀ ਅਤੇ ਰੂਸ ਵਿਚ ਕਾਬਲ ਖੁਰਾ ਸਾਨੇ ।
ਦੇਸ ਦੇਸ ਵਿਚ ਹੋਣਗੇ ਸਿੰਘਾਂ ਦੇ ਥਾਨੇ,
ਰਾਜ ਕਰੇਗਾ ਖਾਲਸਾ ਵਿਚ ਸਗਲ ਜਹਾਨੇ ।

# ਭਵਜਲ ਦੀ ਵਾਰ

ਸੰਨ ਪਚਵੰਜਾ ਈਸਵੀ ਜਦ ਫੇਰਾ ਪਾਇਆ
ਪੇਹਿਲਾ ਲਗਾ ਮੋਰਚਾ ਫਿਰ ਭਵਜਲ ਆਇਆ
ਸੋਲਾ ਪੇਹਰ ਜੋਰ ਦਾ ਜਦ ਮੀਂਹ ਵਰਸਾਇਆ
ਡੋਲ ਉਠੀ ਸਭ ਪਿਰਥਵੀ ਹਰ ਦਿਲ ਘਬਰਾਇਆ
ਪਾਣੀ ਪਾਣੀ ਹੋ ਗਿਆ ਸਭ ਦੇਸ ਸਵਾਇਆ
ਓਹ ਰੋੜ੍ਹੇ ਪਾਕੇ ਲੇ ਗਿਆ ਜੋ ਮੂਹਰੇ ਆਇਆ

ਚੂਨੇ ਗਚ ਹਵੇਲੀਆਂ ਢੇਅ ਹੋਈਆ ਢੇਰੀ
ਡਾਹਢੇ ਅਖਾਂ ਫੇਰੀਆਂ ਪਈ ਅਜਲ ਘਨੇਰੀ
ਰੋੜ੍ਹੇ ਸੈਹਰ ਗਰਾਮ ਮੂਲ ਨ ਲਾਈ ਡ੍ਰੇਰੀ
ਕੀਤੇ ਕੁਲ ਸਫਾ ਜਿਸ ਤਰਾਂ ਬੁਹਕਰ ਫੇਰੀ
ਤੂੰ ਡਾਹਢਾ ਬੇ ਪ੍ਰਵਾਹ ਮਾਲਕਾ ਕੁਦਰਤ ਤੇਰੀ

ਭਰੇ ਸੰਦੂਕਾਂ ਨਾਲ ਜੁਤੇਵੇ ਰੋਹੜੇ ਗੱਡੇ
ਲਗਨ ਦਿਤੇ ਪੇਹਰ ਨਹੀਂ ਸੁਹਿ ਕੋਹੀ ਛੱਡੇ
ਉਹਨੇ ਕੀਤੇ ਇਕ ਸਮਾਨ ਸਭ ਛੋਟੇ ਵੱਡੇ

ਉਹਨੇ ਲੰਮੇ ਵੇਹਣੀ ਪਾ ਲਏ ਸਭ ਸਿਆਣੇ ਨੱਡੇ
ਉਥੇ ਫਾਬਾ ਕੁਲ ਜਹਾਨ, ਕਿਸੇ ਨੂੰ ਕੇਹਿੜਾ ਕੱਢੇ

ਆਓ ਜਾਈ ਬੰਦ ਰੁਕੇਵੇ ਰਸਤੇ ਸਾਰੇ
ਫਸਲ ਹੋਈ ਬਰਬਾਦ ਹੜਾਂ ਨੇ ਡੰਗਰ ਮਾਰੇ
ਛਤਾਂ ਤਾਈਂ ਘਰ ਘੱਰ ਲਾਏ ਵਿਚ ਵਚਾਰੇ
ਧਸੇ ਜਾ ਪਤਾਲ ਸੁਤੇ ਜੋ ਵਿਚ ਚਬਾਰੇ
ਰਾਓਂ ਕੀਤੇ ਰੰਕ ਲਗੇ ਜੋ ਕਿਸੇ ਕਨਾਰੇ
ਅਖੀਂ ਡਿਠੇ ਹਾਲ 'ਪਰਵਾਨੇ' ਸਭ ਉਚਾਰੇ

ਸਾਚ ਕਹੂ ਏਹ ਦੇਸ ਤੇ ਕਿਉਂ ਆਫਤ ਆਈ
ਗਊ ਕਸੀ ਦਾ ਜੋਰ ਬੜੇ ਬਹੁ ਲੋਕ ਕਸਾਈ
ਮੌਜਾਂ ਮਾਨਣ ਆਪ ਰੁਲਣ ਪਏ ਬਾਪ ਤੇ ਮਾਈ
ਪਰਜਾ ਦੇ ਦਿਲ ਪਾਪ ਰਾਜ ਦੀ ਹੈ ਅਨਿਆਈ

ਵਾੜ ਖਾਏ ਜਦ ਖ਼ੇਤ ਨੂੰ ਤਦ ਕੌਣ ਸਹਾਈ
ਕੂੜ ਫਿਰੇ ਪਰਧਾਨ ਸਚ ਦੀ ਕਦਰ ਨ ਰਾਈ
ਕਹੇ 'ਪਰਵਾਨਾ' ਦਿਆਲ ਸਿੰਘ ਸੁਣੋਂ ਕੁਲ ਲੁਕਾਈ

## ਕਵੀ

ਤੇਰ ਦੁਨੀ ਸਭ ਬ੍ਰਹਮੇ ਸਾਜੀ ਇਕ ਕਰਤੇ ਕਵੀ ਬਣਾਇਆ
ਪੰਜ ਤਤ ਦੇ ਪੁਤਲੇ ਅੰਦਰ ਭਰ ਦਿਤੀ ਸਭ ਮਾਇਆ

ਕੁਲ ਦੇਵਤੇ ਵੇਖਣ ਆਏ ਸੋਮਾਂ ਏਹ ਇਕ ਨੂਰੀ
ਵਿਚ ਸਭਾ ਦੇ ਕਰਦਾ ਓਹੋ ਮਨਸਾ ਸਭ ਦੀ ਪੂਰੀ
ਰੋਂਦਿਆਂ ਤਾਂਈ ਹਸਾਈ ਜਾਂਵੇ ਹਸਦਿਆਂ ਤਾਈਂ ਰੋਆਵੇ
ਥੋੜੇ ਤੋਂ ਉਹ ਬਹੁਤਾ ਕਰਦਾ ਬਹੁਤਿਓਂ ਘਟ ਬਨਾਵੇ
ਦੁਨੀਆਂ ਦੇ ਉਹ ਦੁਖੜੇ ਵੇਖੇ ਝੋਲੀ ਆਪਣੀ ਪਾਂਦਾ
ਹਡ ਬੀਤੀਆਂ ਆਖ ੨ ਕੇ ਲੋਕਾਂ ਤਾਈਂ ਸੁਨਾਂਦਾ
ਨਾ ਹੋਇਆ ਨ ਹੋਣਾ ਹੈਗਾ ਜਗ ਝੂਠਾ ਦਖਲਾਵੇ
ਕੁਜੇ ਵਿਚ ਸਮੁੰਦਰ ਵੇਖੋ ਛਿਨਪਲ ਅੰਦਰ ਪਾਵੇ
ਕੌਤਕ ਵੇਖ ਉਸ ਦਾ ਏਹੋ ਸਰਬ ਦੇਵਤੇ ਬੋਲੇ
ਸਭੋ ਕੁਝ ਬਖਸਿਆ ਏਹਨੂੰ ਕੁਝ ਨ ਰਖਿਆ ਕੋਲੇ
ਕਲ ਸਰੀਕ ਬਣੇ ਜੋ ਥੋੜਾ ਆਪੋਂ ਰੱਬ ਕਹਾਵੇ
ਇਕ ਸਮਾਨ ਤਾਕਤਾਂ ਦੋਵੇਂ ਝਗੜਾ ਕੌਨ ਮਟਾਵੇ
ਹਸ ਕੇਹਾ ਫਿਰ ਤੁਰਤ ਹਰੀ ਨੇ ਦਸੀ ਸਮੇਂ ਸਹੇਲੇ
ਕਰ ਲਿਆ ਕਰੂ ਯਾਦ ਏਹ ਮੈਨੂੰ ਆਪੇ ਰੋਟੀ ਵੇਲੇ
ਅਜ ਕਵੀ ਜੇ ਵੇਖੋ ਕੋਈ ਹੋਵੇ ਭਾਵੇਂ ਕੈਸਾ
ਲਿਖਤ ਖੂਬ ਧਰੇ 'ਪਰਵਾਨੇ' ਕੋਲ ਨ ਰਖੇ ਪੈਸਾ

## ਮੇਰੀ ਜੇਹਿਲ ਯਾਤ੍ਰਾ

ਟੋਡੀ ਵਜੀਰ ਇਥੇ ਦੌਰੇ ਆਇਆ,
ਉਸ ਖਾਤਰ ਮੈਂ ਤਵਾ ਉਠਾਇਆ
ਸੁਣੋ ਜੇਹਿਲ ਦੀ ਕੁਲ ਰਪੋਰਟ,
ਛੇ ਵਾਰ ਗਏ ਫਰੀਦ ਕੋਟ

ਹਵਾਲਾਤ ਇਕ ਕੋਟ ਕਪੂਰੇ,
ਜੈਤੋ ਕਿਲੇ ਏਕ ਦਿਨ ਪੂਰੇ।
ਪੰਜ ਦਿਨ ਵੇਖੀ ਜੇਹਿਲ ਬਠਿੰਡਾ,
ਨਹਾਉਣ ਧੋਣ ਨੂੰ ਰੇਤਾ ਬਥੇਰੀ, ਪਾਣੀ ਦੇ ਨਾਲ ਭਿਜ ਨ ਪਿੰਡਾ।
ਦੋ ਵਾਰ ਗਏ ਮਹਿੰਦਰ ਗੜ,
ਫਰੀਦ ਕੋਟ ਤੋਂ ਭੇਜੇ ਫੜ।
ਇਕ ਵਾਰ ਪਟਿਆਲੇ ਅੰਦਰ,
ਵੇਖੇ ਜਾਏ ਜੇਹਿਲ ਦੇ ਮੰਦਰ।
ਪਟਿਆਲੇ ਤੋਂ ਫਿਰ ਨਾਭੇ ਵਿਚ,
ਤਦ ਭੀ ਖੁਸ਼ੀ ਰਹੀ ਹੈ ਮੀਤ।
ਨੈਹਿਰੂ ਨਾਲ ਲਗਾ ਕੇ ਮੱਥਾ,
ਮਾਸਟਰ ਜੀ ਲੇ ਤੁਰੇ ਇਕ ਜੱਥਾ।
ਉਸ ਜੱਥੇ ਵਿਚ ਸ਼ਾਮਲ ਦਾਸ,
ਮਰਨ ਮੰਡਨ ਦੀ ਸੀ ਅਰਦਾਸ।
ਪਿਸਮਾਂਦਾਂ ਦੇ ਹੱਕ ਮਨਾ ਕੇ,
ਦਿਲੀਓਂ ਪਰਤੇ ਜਿਤਾਂ ਪਾਕੇ।
ਨਾਹਰੇ ਉਥਰ ਲਾਅ ਪਾ-ਬੰਦੀ,
ਸਚਰ ਨੇ ਜਦ ਪਾਈ ਅੰਧੀ
ਦੋ ਮਹੀਨੇ ਖੇਲੇ ਖੇਲ,
ਨਿਯੂ ਕੈਂਪ ਅੰਮਰਤਸਰ ਜੇਹਿਲ।
ਜਦ ਜਦ ਹੁਕਮ ਪੰਥ ਦਾ ਆਵੇ,
ਤਦ ਤਬ 'ਪਰਵਾਨਾ' ਫੁਲ ਚੜ੍ਹਾਵੇ।

# ਸਮਾਪਤ

੧ ੴ ਵਾਹਿਗੁਰੂ ਜੀ ਕੀ ਫਤਹ

ਪੰਜ ਗ੍ਰਾਈਂ ਕਲਾਂ ੧੯-੫-੫੫

# ਪ੍ਰਸੰਸਾ ਪੱਤਰ

(ਪ੍ਰਸਿਧ ਸਿਖ ਵਿਦਵਾਨ ਸ੍ਰੀਮਾਨ ਸਤਿਕਾਰ ਜੋਗ ੧੦੮ ਪੰਥ ਰਤਨ ਮਹਾਂ ਪੰਡਿਤ ਰਾਜ ਕਰਤਾਰ ਸਿੰਘ ਜੀ ਦਾਖਾ ਸਾਹਿਤਅ-ਚਾਰਯ ਨੇ ਹਸਦਾ ਬਾਦਸ਼ਾਹ ਬਾਬਤ ਹੇਠ ਲਿਖੀ ਰਾਇ ਭੇਜ ਕਰਕੇ ਸਾਨੂੰ ਨਿਵਾਜਿਆ ਹੈ;)

(੧) ਅਤਿ ਪ੍ਰਸੰਨਤਾ ਦਾ ਵਿਸ਼ੇ ਹੈ ਕਿ ਸ੦ ਭਾਗ ਸਿੰਘ ਜੀ ਗਿੱਲ ਪੰਜ ਗ੍ਰਾਈਂ ਕਲਾਂ ਜਿਥੇ ਅਪਣੇ ਮੱਲਗੁਜ਼ਾਰ ਵਿਚ ਪ੍ਰਸਿਧ ਅਤੇ ਪ੍ਰਤਿਸ਼ਟਤ ਸਿਖ ਹਨ। ਉਥੇ ਉਨ੍ਹਾਂ ਦੇ ਸਪੁੱਤ੍ਰ ਭਾਈ ਦਿਆਲ ਸਿੰਘ ਜੀ "ਪ੍ਰਵਾਨਾ" ਪੰਜਾਬੀ ਦੇ ਆਸੂ ਕਵਿ (ਤੁਰਤ ਕਵਿਤਾ ਕਾਰੀ) ਅਤੇ ਪੰਥਕ ਸਜਨ ਹੋਣ ਦੇ ਕਾਰਨ ਸਰਬ ਸਧਾਰਨ ਦੀ ਪ੍ਰਸੰਨਤਾ ਦੇ ਪਾਤ੍ਰ ਬਣ ਰਹੇ ਹਨ।

(੨) ਕਵਿਤਾ ਰਚਿਨ ਵਿਚ ਵਿਸ਼ੇਸ਼ ਕਰਕੇ ਤਿਹੁੰ ਗੁਣਾਂ ਦੀ ਅਤਿਅੰਤ ਲੋੜ ਹੋਇਆ ਕਰਦੀ ਹੈ (੧) ਵਾਹਿਗੁਰੂ ਦੀ ਦਿਤੀ ਹੋਈ ਸਹਜਾ ਸ਼ਕਤੀ (ਪ੍ਰਤਿਭਾ) ਦੂਜੇ ਲੋਕ ਅਤੇ ਸ਼ਾਸਤ੍ਰ ਦਾ ਗਿਆਨ, ਤੀਜੇ ਰਚਿਨ ਹਾਰ ਦਾ ਅਭਿਆਸ ਇਨ੍ਹਾਂ ਤਿਹਾਂ ਵਿਚੋਂ ਕੁਦਰਤੀ ਸ਼ਕਤੀ ਅਰਥਾਤ ਅਪਣੀ ਸਫੁਰਤੀ ਵਿਸ਼ੇਸ਼ ਹੁੰਦੀ ਹੈ। ਕਿਉਂ ਕਿ ਦੇਸਾ ਰਟਨ ਅਤੇ

ਦੂਛ ਨ ਕੁਛ ਸ਼ਾਸ਼ਤ੍ਰ ਗਿਆਨ ਮਨੁਖ ਅਪਣੇ ਯਤਨ ਨਾਲ ਪ੍ਰਾਪਤ ਕਰ ਭੀ ਸਕਦਾ ਹੈ। ਪਰ ਸਹਜਾ ਸ਼ਕਤੀ (ਸਫਰਤੀ) ਕੇਵਲ ਵਾਹਿਗੁਰੂ ਦੀ ਦਾਤ ਹੋਣ ਕਰਕੇ ਏਸ ਨੂੰ ਪ੍ਰਾਪਤ ਕਰਨਾ ਬੰਦੇ ਦੇ ਯਤਨ ਤੋਂ ਬਾਹਰ ਦੀ ਗੱਲ ਹੈ। ਸੋ "ਪਰਵਾਨਾ" ਜੀ ਨੂੰ ਅਪਣੇ ਵਿਸ਼ੇ (ਕਵਿਤਾ ਦੀ ਰਚਨਾ) ਏਸ ਦਾ ਪ੍ਰਾਪਤ ਹੋਣਾਂ ਵਾਹਿਗੁਰੂ ਵਲੋਂ ਹੈ। ਜਿਸ ਦੇ ਕਾਰਣ ਆਪ ਤੁਰਤ ਕਵਿ ਅਤੇ ਸਰਬ ਸਧਾਰਨ ਤਥਾ ਸਮੇਂ ਦੇ ਅਨਕੂਲ ਹੋਣ ਕਰਕੇ ਅਸਧਾਰਣ "ਲੋਕ ਕਵਿ" ਬਣ ਗਏ ਹਨ।

(੩) ਆਪ ਦੀ ਕਵਿਤਾ ਵਿਚਏਹ ਗੁਣ ਹਨ, ਮਾਧਰਯ, ਓਜ, ਤੇ ਪ੍ਰਸਾਦਿ ਆਦਿਕ ਬਾਕੀਦੇ ਗੁਣਾਂ ਵਿਚੋਂ ਪ੍ਰਸਾਦਿ ਗੁਣ ਸਭ ਤੋਂ ਪਰਧਾਨ ਮੰਨਿਆਂ ਜਾਂਦਾ ਹੈ। ਕਿਉਂ ਕਿ ਏਸ ਵਿਚ ਸਿੰਗਾਰ ਆਦਿਕ ਮਧੁਰ ਰਸ ਅਤੇ ਬੀਰ ਆਦਿਕ ਨਿਗਰ (ਕਠੋਰ) ਰਸਾਂ ਦਾ ਸਮੇਲਨ ਹੋ ਸਕਦਾ ਹੈ। ਅਤੇ ਪ੍ਰਸਾਦਿ ਗੁਣ ਸੰਯੁਗਤ ਰਚਿਨਾਂ ਨੂੰ ਹਰ ਪਰਕਾਰ ਦੇ ਸ੍ਰੋਤੇ ਅਤੇ ਹਰੇਕ ਖਿਆਲ ਤੇ ਮੱਤਾਂ ਦੇ ਪੈਰੋਕਾਰ ਪਸੰਦ ਕਰਦੇ ਹਨ। ਦੂਜੇ ਪ੍ਰਸਾਦ ਗੁਣਦੀ ਰਚਿਨਾਂ ਅਰਥ ਬੜਾ ਸੁਖਾਲਾ ਅਤੇ ਭਾਵ ਅਤੇ ਸਪਸ਼ਟ ਹੋਣ ਦੇ ਕਾਰਣ ਸ੍ਰੋਤਿਆਂ ਉਪਰ ਉਸ ਦਾ ਤੁਰਤ ਅਸਰ ਹੋ ਜਾਂਦਾ ਹੈ। ਸੋ ਏਹ ਪ੍ਰਸਾਦ ਗੁਣ ਦੀ "ਪਰਵਾਨਾ" ਜੀ ਨੂੰ ਵਿਸ਼ਸ਼ ਪਰਾਪਤੀ ਹੋਣ ਕਰਕੇ ਇਨ੍ਹਾਂ ਦੀ ਕਵਿਤਾ ਵਿਚ ਕਈ ਗੁੰਝਲ ਨਹੀਂ ਹੁੰਦੀ। ਇਸ

ਕਰਕੇ ਏਨ੍ਹਾਂ ਦੀਆਂ ਬਹੁਤ ਸਾਰੀਆਂ ਕਵਿਤਾਵਾਂ 'ਪੰਜਾਬੀ ਪ੍ਰਵਾਨਾ' ਚ ਛਪਨ ਕਰਕੇ ਅਤੇ ਆਮ ਦੀਵਾਨਾਂ ਵਿਚ ਪੜੀਆਂ ਜਾਣ ਕਰਕੇ ਸਰਬ ਸਧਾਰਨ ਦੇ ਮੂੰਹ ਚੜ ਗਈਆਂ ਹਨ। ਜੈਸੇ

"ਮੇਰੀ ਬੀ ਕਲਾਸ ਦੀ ਮੰਜੀ" ਅਤੇ "ਬਾਪੂ ਦੀਆਂ ਨਿਸ਼ਾਨੀਆਂ" ਤੀਜੇ ਹਾਸ ਰਸ ਅਨੁਕੂਲ ਸਭਿਆ ਚਾਰ ਆਦਕ ਭਰਿਆ ਲੋਕ ਗਿਆਨ ਤਾਂ ਇਤਨਾ ਹੈ ਮਾਨੋ ਹਾਸ ਰਸ ਤਾਂ ਇਨ੍ਹਾਂ ਨੇ ਅਪਣੀ ਮਲਕੀਅਤ ਹੀ ਸਮਝ ਲਿਆ ਹੈ। ਜੋ ਕਿਸੇ ਦੇ ਖੋਹਣ ਦਾ ਨਹੀਂ, ਵੇਖੋ ਬੀ ਕਲਾਸ ਦੀ ਮੰਜੀ. ਸਾਡੇ ਸ਼ਹਰ ਨਿਜੂਮੀ ਆਇਆ, ਅਤੇ ਬਾਪੂ ਦੀਆਂ ਨਿਸ਼ਾਨੀਆ ਲੋਕ ਗਿਆਨ ਲਈ ਦੇਖੋ 'ਜਟ ਅਤੇ ਜਾਟ' 'ਜਟ ਤੇ ਕੁਦਰਤੀ ਦਾਤਾਂ' ਚੌਥੇ ਸ਼ਾਸਤ੍ਰ ਗਿਆਨ ਲਈ ਸਮੁਚੀ ਰਚਿਨਾ ਵਿਚ, ਪਉੜੀ, ਦੋਹਾ, ਦਵੈਯਾ, ਆਦਕ ਛੰਦ ਮਾਤ੍ਰਕ ਤੋਲ ਵਿਚ ਪੂਰੇ ਹਨ। ਅਤੇ ਮਦ ਸਮਤਾ ਤਥਾ ਉਪਮਾਂ ਤੇ ਸਭਾਵੋਕਤ ਆਦ ਅਲੰਕਾਰ ਅਤੇ ਵਸਤੂ ਗਤ ਧੁਨੀ ਆਦਿ ਦ ਹਥ ਸਪਸ਼ਟ ਹਨ। ਧਾਰਮਕ ਅੰਸ਼ ਵਿਚ ਪੰਚਮ ਪਾਤਸ਼ਾਹ ਜੀ ਦੀ ਸ਼ਹੀਦੀ ਵਿਸਯ "ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚ ਅਗਨੀ ਆਪ ਜਲਾਈ' ਅਤੇ 'ਦੋ ਅਥਰੂ' (ਬੜੇ ਸਾਹਿਬ ਜ਼ਾਦਿਆਂ ਬਾਬਤ) 'ਦੋ ਹਿਝੂ' (ਛੋਟੇ ਸਾਹਿਬ ਜ਼ਾਦਿਆਂ ਬਾਰੇ) ਤੇ ਸਿਖ ਦੇ ਰੂਪ ਬਾਰੇ 'ਇਹ ਮੇਰੀ ਤਸਵੀਰ ਬਣਾਦੇ' ਆਦਿਕ ਜਿਵੇਂ ਪੋਲੀਟੀਕਲ ਸਮਾਜਕ, ਨੀਤੀ, ਵਿਸ਼ਯਕ ਤਥਾ ਧਾਰਮਕ ਗਲ ਕੀ, ਹਰੇਕ ਅੰਗ ਵਿਚ ਗੰਢਤ ਅਤੇ ਹਾਸ ਰਸ ਭਰਪੂਰ, ਇਹ ਸੰਗ੍ਰਹ ਸਾਹਿਤ ਰਾਣੀ ਦੀ ਸੇਜਾ ਦਾ ਸ਼ਿੰਗਾਰ ਹੈ। ਜਿਸ ਦੀ ਪਹਿਲੀ ਛਟਾ (ਭਾਗ) ਆਪ ਦੀ ਦ੍ਰਿਸ਼ਟੀ ਗੋਚਰ ਹੈ।

(੪) ਇਸ ਅਦਭੁਤ ਸੰਗ੍ਰਹ ਦਾ ਨਾਉਂ ਕਵਿ ਜੀ ਨੇ "ਹਸਦਾ

ਬਾਦਸ਼ਾਹ" ਰਖਿਆ ਹੈ, ਜੋ ਆਦ ਤੋਂ ਅੰਤ ਤਕ ਪੜ੍ਹੀ ਜਾਣ ਤੋਂ ਪਾਠਕ ਨੂੰ ਇਕ ਰਸ ਹਸਦਾ ਹੀ ਦਿਖਾਈ ਦੇਵੇ ਗਾ। ਜਿਸ ਤੋਂ ਪਾਠਕ ਸੋਹਜੇ ਹੀ ਅਨੁਮਾਨ ਲਾਅ ਸਕੇਗਾ ਕਿ ਏਸ ਦੀਆਂ ਅਗਲੀਆਂ ਛਟਾ (ਭਾਗ) ਭੀ ਏਸੇ ਭਰਾਂ, ਵਿਅੰਗ ਅਰਥ ਪੂਰਿਤ ਤੇ ਸਿਖਿਆ ਦਾਇਕ ਹਾਸੇ ਭਰੀਆਂ ਹੀ ਸਿਧ ਹੋਣ ਗੀਆਂ "ਬਾਦਸ਼ਾਹ" ਦੇ ਘਰ ਏਨ੍ਹਾਂ ਮੋਤੀਆਂ ਦਾ ਕੀ ਕਾਲ ਹੈ ? ਏਹ ਲੋਕ ਉਕਤਿ ਕਿਸੇ ਨੇ ਸਚ ਹੀ ਆਖੀ ਹੈ।

(੫) ਮੈਂ ਚਾਹੁੰਦਾ ਹਾਂ ਕਿ ਸਭ ਢਾਡੀ ਜਥੇ ਅਤੇ ਕਵੀਸ਼ਰ ਇਨ੍ਹਾਂ ਕਵਿਤਾਵਾਂ ਨੂੰ ਪੁਖਤਾ ਕਰਕੇ ਦੀਵਾਨਾ ਵਿਚ ਸੁਣਾਇਆ ਕਰਨ।

(੬) ਤਾਂ ਕਿ ਸਰਬ ਸਾਧਾਰਣ ਲੋਕਾਂ ਅਤੇ ਹਰੇਕ ਸਾਹਿਤਕ ਆਸਰਮ ਵਿਚ ਏਸ ਸੰਗ੍ਰਹ ਰਤਨ ਦੀ ਵਿਸ਼ੇਸ਼ ਪ੍ਰਵਿਰਤੀ ਹੋਵੇ ਕੀ ਚੰਗਾ ਹੋਵੇ ਜੇ ਯੂਨੀਵਰਸਿਟੀ ਪੰਜਾਬੀ ਕੋਰਸਾਂ ਵਿਚ ਏਸ ਨੂੰ ਅਸਥਾਨ ਦੇ ਕੇ ਅਪਨਾਵੇ ਮੈਂ ਇਨਾਂ ਸ਼ਬਦਾ ਵਿਚ ਏਸ ਸੰਗ੍ਰਹ ਰਤਨ ਦੀ ਹਾਰਦਿਕ ਪ੍ਰਸੰਸਾ ਕਰਦਾ ਹਾਂ।

ਪੰ: ਕਰਤਾਰ ਸਿੰਘ



# ਪੰਜਾਬੀ ਪ੍ਰਵਾਨਾ ਪੁਸਤਕ ਭੰਡਾਰ ਵਲੋਂ ਛਪੀਆਂ ਤੇ ਅਨ ਛਪੀਆਂ ਪੁਸਤਕਾਂ ਦਾ

# ਸੂਚੀ ਪੱਤਰ

**ਮਾਲਵੇ ਦੇ ਸਿਖ ਹੀਰੇ** ਸੰਪਾਦਿਕ ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ । ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਵਰਤਮਾਨ ਪਰੇਮੀ ਸਿੰਘਾਂ ਦੇ ਸੰਪੂਰਨ ਜੀਵਨ ਚਰਿਤਰ ਪੁਸਤਕ ਪੜਨ ਜੋਗ ਹੈ ।

**ਸਿਖ ਪੰਥ ਪ੍ਰਕਾਸ਼** ਸੰਪਾਦਿਕ ਭਾਈ ਸਾਹਿਬ ਭਾਈ ਬਲਵੰਤ ਸਿੰਘ ਜੀ ਕੋਠਾਗੁਰੂ ।

ਸਿਖ ਧਰਮ ਵਿਚੋਂ ਨਿਕਲੀਆਂ ਕੋਈ ੫੦ ਸੰਪ੍ਰਦਾਵਾਂ ਦੇ ਪੂਰੇ ੨ ਸਮਾਚਾਰ ਅਤੇ ਉਨ੍ਹਾਂ ਦੇ ਸੰਚਾਲਕਾਂ ਦੇ ਸੰਪੂਰਨ ਜੀਵਨ ।

**ਨਿਰਭੈ ਸੇਵਕ** ਲੇਖਕ ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ ਪਰਸਿਧ ਅਕਾਲੀ ਲੀਡਰ ਸੁਰਗੀਯ ਗਿਆਨੀ ਜਾਗੀਰ ਸਿੰਘ ਜੀ ਰੋੜੇ ਦੀ ਅੰਤਲੇ ਸਵਾਸਾਂ ਤਕ ਕੀਤੀ ਪੰਥਕ ਸੇਵਾ ਸੰਪੂਰਨ ਜੀਵਨ ਸਮੇਤ

**ਅਦੁਤੀ ਸੇਵਕ** ਲੇਖਕ:—ਗਿਆਨੀ ਬਲਵੰਤ ਸਿੰਘ ਜੀ ਕੋਠਾਗੁਰੂ ਸ੍ਰੀਮਾਨ ਜਥੇਦਾਰ ਦਿਆਲ ਸਿੰਘ ਜੀ 'ਪ੍ਰਵਾਨਾ' ਪੰਜ ਗਰਾਈ ਕਲਾਂ ਦਾ ਅੱਜ ਤਕ ਦਾ ਸੰਪੂਰਨ ਇਤਿਹਾਸ ਉਨ੍ਹਾਂ ਦੀਆਂ ਅਦੁਤੀ ਕੁਰਬਾਨੀਆਂ ਸਮੇਤ

**ਰੂਪ ਦੀਪ ਪਿੰਗਲ ਸਟੀਕ** ਟੀਕਾ ਕਾਰ ਗਿਆ-ਨੀ ਬਲਵੰਤ ਸਿੰਘ ਜੀ ਕੋਠਾ ਗੁਰੂ ਪਚੀ ਪਿੰਗਲਾ ਦੇ ਸਾਰ ਸਮੇਤ ਟੀਕਾ ਤਿਆਰ ਕੀਤਾ ਗਿਆ ਹੈ ।

**ਹਸਦਾ ਬਾਦਸ਼ਾਹ** ਲੇਖਕ ਭਾ. ਸ. ਭਾ. ਦਿਆਲ ਸਿੰਘ ਜੀ 'ਪਰਵਾਨਾ' ਸਮਾਜਕ ਪੁਲੀਟੀਕਲ ਅਤੇ ਧਾਰਮਕ ਹਾਸ ਰਸ-ਭਰਪੂਰ ਕਵਿਤਾਵਾਂ ਦਾ ਸੰਗ੍ਰਹਿ

**ਵਕਤ ਵੀਚਾਰ ਸਾਗਰ** ਲੇਖਕ ਗਿ. ਮੇਹਰ ਸਿੰਘ ਜੀ 'ਮਸਕੀਨ' ਵੇਦਕ ਧਰਮ ਅਤੇ ਗੁਰਮਤਿ ਵਾਕਫੀ ਭਰਪੂਰ ਪੁਸਤਕ ਜ਼ਰੂਰ ਪੜ੍ਹੋ ।

**ਗੁਰੂ ਡੰਮ ਦਾ ਪੋਲ** ਦੇਹ ਧਾਰੀ ਗੁਰਤਾ ਦਾ ਖੰਡਨ

**ਸਰਵਨ ਪ੍ਰਬੰਧ** ਲੇਖਕ ਪੰਡਿਤ ਸ਼ੰਕਰ ਦਾਸ ਜੀ ਕੋਠਾ ਗੁਰੂ । ਪਿਤਰ ਭਗਤ ਸਰਵਨ ਦਾ ਸੰਪੂਰਨ ਜੀਵਨ ਚਰਿਤਰ

**ਬੁਧ ਭਗਵਾਨ** ਲੇਖਕ ਪੰਡਿਤ ਦੇਵੀ ਦਿਆਲ ਜੀ ਕੋਟਕਪੂਰਾ ਸਾਂਤੀ ਦੇ ਅਵਤਾਰ ਬੁਧ ਦਾ ਸੰਪੂਰਨ ਜੀਵਨ ਠੇਠ ਪੰਜਾਬੀ ।

**ਇਨਕਲਾਬੀ ਵਾਰਾਂ** ਲੇਖਕ ਭਾ. ਸ. ਭਾ. ਦਿਆਲ ਸਿੰਘ ਜੀ 'ਪਰਵਾਨਾ'

ਮੰਗਾਣ ਦਾ ਪਤਾ:—

## ਪੰਜਾਬੀ ਪਰਵਾਨਾ ਪੁਸਤਕ ਭੰਡਾਰ

ਪੰਜ ਗਰਾਈਂ ਰੋਡ ਐਂਡ ਕੋਟਕਪੂਰਾ ਜ਼ਿਲਾ ਬਠਿੰਡਾ (ਪੈਪਸੂ)